# ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ



ਸੰਪਾਦਕ

**ਜੈਤੇਗ ਸਿੰਘ ਅਨੰਤ**

## ਇਸ ਕਲਮ ਤੋਂ

1. ਸੰਪਾਦਨਾ - ਜਨ ਪਰਉਪਕਾਰੀ ਆਏ - ਮਾਰਚ 2008
2. ” - ਸਿਰਦਾਰ - ਮਾਰਚ 2009
3. ” - ਪੰਚਨਦ - ਮਾਰਚ 2009
4. ” - ਸਭਿ ਅਵਗਣ ਮੈਂ - ਅਪ੍ਰੈਲ 2009
5. ” - ਬੇਨਿਆਜ਼ ਹਸਤੀ ਉਸਤਾਦ ਦਾਮਨ (ਸ਼ਾਹਮੁਖੀ) - ਮਾਰਚ 2011
6. ” - ਬੇਨਿਆਜ਼ ਹਸਤੀ ਉਸਤਾਦ ਦਾਮਨ (ਗੁਰਮੁਖੀ) - ਜੂਨ 2011
7. ਰੇਖਾ ਚਿੱਤਰ - ਮਹਿਕ ਸਮੁੰਦਰੋਂ ਪਾਰ - ਜੂਨ 2011
8. ” ” - ਕਲਾ ਦੇ ਵਣਜਾਰੇ - ਜੂਨ 2011
9. ਸੰਪਾਦਨਾ - ਰਾਗਮਾਲਾ ਦਰਪਨ - ਅਪ੍ਰੈਲ 2012
10. ” - ਰਾਗਮਾਲਾ ਨਿਰਨਯ - ਅਪ੍ਰੈਲ 2012
11. ” - ਸਿਮਰਤੀ ਗ੍ਰੰਥ - ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅਪ੍ਰੈਲ 2012
12. ” - ਗ਼ਦਰੀ ਯੋਧੇ - ਮਾਰਚ 2014
13. ” - ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ - ਮਾਰਚ 2014
14. ” - ਗ਼ਦਰ ਲਹਿਰ ਦੀ ਕਹਾਣੀ - ਮਾਰਚ 2014

# ਗ਼ਦਰ ਦੀ ਗੂੰਜ
# ਤੇ
# ਭਾਈ ਰਣਧੀਰ ਸਿੰਘ

(ਕਾਵਿ ਸੰਗ੍ਰਹਿ)

ਸੰਪਾਦਕ
ਜੈਤੇਗ ਸਿੰਘ ਅਨੰਤ

(ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ)
ਕੈਨੇਡਾ

ISBN: 978-93-5068-747-5



ਪਹਿਲੀ ਵਾਰ : ਮਾਰਚ 2014
ਮੁੱਲ : ਭਾਰਤ ਰੁਪਏ 125/-
ਕੈਨੇਡਾ, ਅਮਰੀਕਾ - 10 ਡਾਲਰ
ਬਰਤਾਨੀਆ - 5 ਪਾਉਂਡ

**Ghadar Di Goonj Te Bhai Randhir Singh**
**(Punjabi Poetry)**
ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ (ਕਾਵਿ ਸੰਗ੍ਰਹਿ)

*Edited by*

**Jaiteg Singh Anant**
5858 - 138 Street, Surrey BC, Canada V 3X 3P3
Phone - Fax 604-591-7754
Email - jaiteganant@yahoo.com

2014
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
email : lokgeetparkashan@gmail.com
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com



*Produced and bound in India*



# ਸਮਰਪਣ

ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ

'ਤੇ

ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਪਰਿਵਾਰ ਦੇ

ਬੇਸ਼ਕੀਮਤੀ ਹੀਰੇ,

ਸਿੱਖ ਸੋਚ ਤੇ ਵਿਰਾਸਤ ਦੇ ਪਹਿਰੇਦਾਰ,

ਬਰਤਾਨੀਆ ਦੇ ਜੰਮਪਲ

ਪਿਆਰੇ ਅਜ਼ੀਜ਼ ਜੁਝਾਰ ਸਿੰਘ

ਨੂੰ

ਦਿਲ ਦੀਆਂ ਗਹਿਰਾਈਆਂ 'ਚੋਂ ਪਿਆਰ ਸਹਿਤ

ਭੇਂਟ



## Books Available at following addresses

1. Bhai Mohan Singh Gaurd
   C-128, AWHO Colony, Ved Vihar, Subhash Nagar,
   Secunderabad-500015 (A.P.) India
   Mobile : 098490-56857
2. S. Ujagar Singh
   # 3078, Phase-II, Urban Estate,
   Patiala - 147002 Punjab, India
   Mobile : 094178-13072, 0175-2283285
3. S. Jaiteg Singh Anant
   # 5858 - 138th Street, Surrey, B. C. V3X 3P3 (Canada)
   Phone 1-604-591-7754, Email : jaiteganant@yahoo.com
4. Gurfateh Sewa Centre
   #7875 Tranmere Dr Unit - 17, Mississauga, ON-L5S1TB (Canada)
   Phone : 1-905-451-4006, 1-647-801-6806
5. S. Gurjeet Singh
   1723 S Cabana Ave, West Covina, CA-91790 (USA)
   Phone : 1-323 666 7694
6. S Jujar Singh
   19G Rasholm Way
   Langley Berkshire, SL 3 8WE
   England (UK)

# ਤਤਕਰਾ

ਭੂਮਿਕਾ

# ਗ਼ਦਰ ਲਹਿਰ ਵਿਚ ਭਾਈ ਸਾਹਿਬ ਰਣਧੀਰ ਸਿੰਘ ਦਾ ਯੋਗਦਾਨ ਦਰਸਾਉਂਦੀ ਕਵਿਤਾ

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਵਲੋਂ ਵੀਹਵੀਂ ਸਦੀ ਦੇ ਮੁੱਢ ਵਿਚ ਪੂਰੀ ਸ਼ਿੱਦਤ ਨਾਲ ਆਰੰਭ ਕੀਤੀ, ਅਖੰਡ ਕੀਰਤਨ ਲਹਿਰ, ਅੰਮ੍ਰਿਤ ਸੰਚਾਰ ਲਹਿਰ ਅਤੇ ਪਿੰਡ ਪਿੰਡ ਸ਼ਹਿਰ-ਸ਼ਹਿਰ ਜਾ ਕੇ ਚਲਾਈ ਗੁਰਮਤਿ ਪ੍ਰਚਾਰ ਲਹਿਰ ਬਾਰੇ ਤਾਂ ਸਿੱਖ ਜਗਤ ਭਲੀ ਪ੍ਰਕਾਰ ਜਾਣੂ ਹੈ, ਉਨ੍ਹਾਂ ਦੀ ਸਿੱਖੀ ਸੇਵਕੀ ਦੂਰ ਤੱਕ ਫੈਲੀ ਹੋਈ ਹੈ ਐਪਰ ਦੇਸ਼ ਦੀ ਆਜ਼ਾਦੀ ਪ੍ਰਾਪਤੀ ਲਈ ਅਮਰੀਕਾ ਤੋਂ ਸਿਰ ਲੱਥ ਯੋਧਿਆਂ ਵਲੋਂ ਭਾਰਤ ਵਿਚ ਆ ਕੇ ਸ਼ੁਰੂ ਕੀਤੀ ਗਈ "ਗ਼ਦਰ ਲਹਿਰ" ਵਿਚ ਭਾਈ ਸਾਹਿਬ ਨੇ ਉਨ੍ਹਾਂ ਦਾ ਨਿਰਭਉ ਹੋ ਕੇ ਸਾਥ ਦਿੱਤਾ, ਗ਼ਦਰ ਦੇ ਨਿਸ਼ਚਿਤ ਦਿਨ ਉਸ ਵਿਚ ਭਾਗ ਲੈਣ ਲਈ ਜੱਥੇ ਵਿਚ ਸ਼ਾਮਿਲ ਵੀ ਹੋਏ, ਭਾਈ ਸਾਹਿਬ ਨਾਲ ਸੰਬੰਧਿਤ ਇਹ ਇਤਿਹਾਸ ਅੱਜ ਤੱਕ ਅਣਗੌਲਿਆ ਹੀ ਰਿਹਾ, ਕਿਸੇ ਨੇ ਖਾਸ ਜ਼ਿਕਰ ਨਹੀਂ ਕੀਤਾ। ਪੰਜਾਬੀ ਦੇ ਪ੍ਰਸਿੱਧ ਲੇਖਕ ਤੇ ਵਿਦਵਾਨ ਜੈਤੇਗ ਸਿੰਘ ਅਨੰਤ, ਜਿਨ੍ਹਾਂ ਦੇ ਪਿਤਾ ਜੀ ਭਾਈ ਸਾਹਿਬ ਦੇ ਨਿਕਟੀਆਂ ਵਿਚੋਂ ਖਾਸ ਸਨ ਅਤੇ ਖੁਦ ਵੀ ਉਨ੍ਹਾਂ ਦੀ ਸ਼ਖਸੀਅਤ ਦੇ ਕਾਇਲ ਹਨ, ਨੇ ਇਸ ਕਾਵਿ-ਸੰਗ੍ਰਹਿ "ਗ਼ਦਰ ਦੀ ਗੂੰਜ ਅਤੇ ਭਾਈ ਰਣਧੀਰ ਸਿੰਘ" ਦੁਆਰਾ ਇਤਿਹਾਸ ਦੇ ਅਛੋਹੇ ਪੰਨਿਆਂ ਨੂੰ ਛੁਹਿਆ ਹੈ। ਅਜੇਹਾ ਅਦੁੱਤੀ ਮਾਅਰਕਾ ਮਾਰਿਆ ਹੈ ਜਿਸ ਲਈ ਸਿੱਖ ਜਗਤ ਇਨ੍ਹਾਂ ਦਾ ਸਦਾ ਰਿਣੀ ਰਹੇਗਾ। ਵੱਡੀ ਗਿਣਤੀ ਵਿਚ ਆਪਣੀਆਂ ਕਾਵਿ ਉਡਾਰੀਆਂ ਰਾਹੀਂ ਇਸ ਲਹਿਰ ਵਿਚ ਭਾਈ ਸਾਹਿਬ ਦੇ ਜੁਝਾਰੂ ਰੋਲ ਦਾ ਖੁੱਲ੍ਹ ਕੇ ਵਰਨਣ ਕੀਤਾ ਗਿਆ ਹੈ। ਕਵਿਤਾ ਅਜੇਹਾ ਮਾਧਿਅਮ ਹੈ ਜਿਸ ਦੇ ਬੋਲ ਲੋਕਾਂ ਦੀ ਜ਼ੁਬਾਨ ਤੇ ਚੜ੍ਹ ਜਾਂਦੇ ਹਨ, ਉਹ ਗੁਣ ਗੁਣਾਉਂਦੇ ਹਨ ਤੇ ਇਹ ਕਹਾਣੀ ਸੀਨਾ-ਬਸੀਨਾ ਅੱਗੇ ਚਲਦੀ ਹੈ, ਇਕ ਅਮਰ ਕਥਾ ਹੋ ਨਿਬੜਦੀ ਹੈ। ਇਹ ਕਾਵਿ ਸੰਗ੍ਰਹਿ ਇਸ ਪਾਸੇ ਸਾਰਥਕ ਉਦਮ ਹੈ।

ਸੰਪਾਦਨਾ ਦਾ ਕਾਰਜ ਇਕ ਕਠਨ ਤਪੱਸਿਆ ਹੈ। ਲਿਖਾਰੀਆਂ ਦੀ ਖੋਜ ਕਰਨੀ, ਉਨ੍ਹਾਂ ਤੋਂ ਲਿਖਤਾਂ ਮੰਗਵਾ ਕੇ ਕਸਵੱਟੀ ਤੇ ਪਰਖਣਾ, ਛਪਾਉਣਾ ਇਕ ਲੰਬੇ ਪ੍ਰੋਸੈਸ ਵਿਚੋਂ ਗੁਜ਼ਰਨੇ ਦਾ ਨਾਮ ਹੈ ਸੰਪਾਦਨਾ।

ਇਸ ਤੋਂ ਪਹਿਲਾਂ ਜੈਤੇਗ ਸਿੰਘ ਅਨੰਤ ਜੀ ਨੇ 2012 ਵਿਚ ਲਾਜਵਾਬ "ਭਾਈ ਸਾਹਿਬ ਭਾਈ ਰਣਧੀਰ ਸਿੰਘ ਸਿਮਰਤੀ ਗ੍ਰੰਥ" ਪੰਜਾਬੀ ਪਿਆਰਿਆਂ ਦੀ ਝੋਲੀ ਪਾਇਆ ਹੈ। ਇਕ ਸੌ ਦੇ ਕਰੀਬ ਸੁਪ੍ਰਸਿੱਧ ਲਿਖਾਰੀਆਂ, ਵਿਦਵਾਨਾਂ ਨੇ ਲੇਖਾਂ ਅਤੇ ਕਵਿਤਾਵਾਂ ਰਾਹੀਂ

ਭਾਈ ਸਾਹਿਬ ਦੇ ਜੀਵਨ ਦੇ ਵੱਖ-ਵੱਖ ਰੰਗਾਂ ਨੂੰ ਬੜੇ ਸੁਚੱਜੇ ਢੰਗ ਨਾਲ ਉਘੇੜਿਆ ਹੈ। ਇਸ ਵੱਡ ਆਕਾਰੀ (420 ਪੰਨੇ) ਸਚਿੱਤਰ ਗ੍ਰੰਥ ਦੀ ਵਿਸ਼ਵ ਭਰ ਵਿਚ ਚਰਚਾ ਹੋਈ ਹੈ।ਸ. ਜੈਤੇਗ ਸਿੰਘ ਅਨੰਤ ਨੇ ਇਸ ਤੋਂ ਪਹਿਲਾਂ ਵੀ ਅੱਠ ਪੁਸਤਕਾਂ ਦੀ ਸੰਪਾਦਨਾ ਕਰਕੇ ਖੂਬ ਵਾਹਵਾ ਖੱਟੀ ਹੈ, ਰੇਖਾ ਚਿੱਤਰਾਂ ਦੀਆਂ ਵੀ ਦੋ ਪੁਸਤਕਾਂ ਪੰਜਾਬੀ ਮਾਂ ਬੋਲੀ ਨੂੰ ਦਿੱਤੀਆਂ ਹਨ ਐਪਰ ਭਾਈ ਸਾਹਿਬ ਬਾਰੇ ਇਹ ਦੋ ਪੁਸਤਕਾਂ ਇਨ੍ਹਾਂ ਨੂੰ ਅਮਰ ਕਰ ਗਈਆਂ ਹਨ। ਇਸ ਤਰ੍ਹਾਂ ਦਾ ਮਿਆਰੀ ਕੰਮ ਕੋਈ ਵਿਅਕਤੀ ਜਾਂ ਸੰਸਥਾ ਤਾਂ ਕੀ ਕੋਈ ਯੂਨੀਵਰਸਿਟੀ ਵੀ ਸ਼ਾਇਦ ਨਾ ਕਰ ਸਕਦੀ।ਮੈਂ ਇਨ੍ਹਾਂ ਨੂੰ ਦਿਲੋਂ ਮੁਬਾਰਕਬਾਦ ਦਿੰਦਾ ਹਾਂ।ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਅਜ਼ੀਮ ਅਤੇ ਅਸੀਮ ਸ਼ਖ਼ਸੀਅਤ ਨਾਲ ਦਿੱਖ ਅਤੇ ਮੈਟਰ ਪੱਖੋਂ ਇਹ ਪੁਸਤਕ ਪੂਰਾ ਨਿਆਂ ਕਰਦੀਆਂ ਨਜ਼ਰ ਆਉਂਦੀਆਂ ਹਨ।

ਇਸ ਪੁਸਤਕ ਵਿਚ ਭਾਈ ਸਾਹਿਬ ਦੀ ਦੇਸ਼ ਨੂੰ ਆਜ਼ਾਦ ਦੇਖਣ ਦੀ ਸਿੱਕ ਦਾ ਸੁੰਦਰ ਸਰੂਪ ਆਪਣੀ ਕਲਪਨਾ ਦੁਆਰਾ ਕਵੀਆਂ ਨੇ ਪੇਸ਼ ਕੀਤਾ ਹੈ।ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਤਾਂ ਗੁਲਾਮੀ ਕਦੇ ਕਬੂਲ ਹੀ ਨਹੀਂ ਕਰਦਾ। ਗੁਰਦੁਆਰਾ ਰਕਾਬਗੰਜ ਸਾਹਿਬ ਦਾ ਮੋਰਚਾ ਲਗਾਉਣ ਤੇ ਫਤਹਿ ਕਰਨ ਵਿਚ ਭਾਈ ਸਾਹਿਬ ਦਾ ਵੱਡਾ ਹੱਥ ਸੀ।ਗ਼ਦਰ ਲਹਿਰ ਵਿਚ ਸਰਗਰਮ ਹਿੱਸਾ ਲੈਣ ਤੇ ਜ਼ਿੰਦਗੀ ਦੇ 16 ਕੀਮਤੀ ਸਾਲ ਅੰਗਰੇਜ਼ਾਂ ਦੀਆਂ ਜੇਲ੍ਹਾਂ ਵਿਚ ਗੁਜ਼ਾਰੇ।ਅਨੇਕ ਤਸੀਹੇ ਝੱਲੇ, ਭੁੱਖ ਹੜਤਾਲਾਂ ਕੀਤੀਆਂ, ਖਾਲਸਾਈ ਸ਼ਾਨ ਬਰਕਰਾਰ ਰੱਖੀ। ਜਾਇਦਾਦ ਵੀ ਜ਼ਬਤ ਹੋਈ ਪਰ ਡੋਲੇ ਨਹੀਂ।

ਦੇਸ਼ ਭਗਤ ਕਵੀ ਤੇ ਇਨ੍ਹਾਂ ਦੇ ਸਮਕਾਲੀ, ਸੰਪਾਦਕ ਫੁਲਵਾੜੀ, ਗਿਆਨੀ ਹੀਰਾ ਸਿੰਘ ਦਰਦ ਇਨ੍ਹਾਂ ਦੀ ਜੇਲ੍ਹ ਯਾਤਰਾ ਦਾ ਜ਼ਿਕਰ ਕਰਦੇ ਹਨ :

ਚੱਲੀਏ ਹਜ਼ਾਰੀ ਬਾਗ ਵੀਰ ਰਣਧੀਰ ਪਾਸ,
ਚੱਕੀਆਂ ਪਿਹਾਈਏ ਬੈਠ ਕੋਲ ਸੁਹਣੇ ਯਾਰ ਦੇ।
ਚੰਦਨ ਦੇ ਬੂਟੇ ਨੇ ਮਹਿਕਾਈ ਹੈ ਸੁਗੰਧ ਉਥੇ,
ਸੁੰਘ ਲਈਏ ਫੁੱਲ ਬਣ ਭੋਰ ਗੁਲਜ਼ਾਰ ਦੇ।

ਇਸੇ ਤਰ੍ਹਾਂ ਹਰ ਕਵੀ ਵਲੋਂ ਹਾਰਦਿਕ ਅਕੀਦਤ ਪੇਸ਼ ਹੈ।

ਭਾਈ ਸਾਹਿਬ ਦੇ ਅਥਾਹ ਸਾਗਰ ਜੀਵਨ ਦੀ ਤਹਿ ਤੱਕ ਜਾਣਾ ਸਹਿਜ ਨਹੀਂ ਐਪਰ ਸ. ਜੈਤੇਗ ਸਿੰਘ ਅਨੰਤ ਨੇ ਇਸ ਸਾਗਰ ਦੇ ਮੰਥਨ ਦਾ ਯਤਨ ਇਨ੍ਹਾਂ ਪੁਸਤਕਾਂ ਰਾਹੀਂ ਕੀਤਾ ਹੈ। ਇਸ ਵਿਚੋਂ ਨਿਕਲੇ ਬੇਸ਼ਕੀਮਤੀ ਰਤਨਾਂ ਦਾ ਲਾਹਾ ਲੈ ਕੇ ਪਾਠਕ ਗਦ ਗਦ ਹੋਣਗੇ। ਅਸੀਸਾਂ ਦੇਣਗੇ।ਸ. ਜੈਤੇਗ ਸਿੰਘ ਅਨੰਤ ਵਧਾਈ ਦੇ ਪਾਤਰ ਹਨ।ਇਹ ਪੁਸਤਕ ਹਰ ਘਰ ਦਾ ਸ਼ਿੰਗਾਰ ਹੀ ਨਹੀਂ ਪੂਰੇ ਪ੍ਰੀਵਾਰਾਂ ਵਲੋਂ ਪੜ੍ਹੀਆਂ ਜਾਣੀਆਂ ਤੇ ਹੋਰਨਾਂ ਨੂੰ ਪੜ੍ਹਾਉਣੀਆਂ ਚਾਹੀਦੀਆਂ ਹਨ।

ਵਾਹਿਗੁਰੂ ਜੈਤੇਗ ਸਿੰਘ ਅਨੰਤ ਜੀ ਨੂੰ ਅਜੇਹੀਆਂ ਹੋਰ ਕਿਰਤਾਂ ਪੰਜਾਬੀ ਸੰਸਾਰ ਨੂੰ ਦੇਣ ਦਾ ਬਲ ਉਤਸ਼ਾਹ, ਤੰਦਰੁਸਤੀ ਅਤੇ ਚੜ੍ਹਦੀ ਕਲਾ ਬਖਸ਼ੇ।

-ਹਰਦੇਵ ਸਿੰਘ ਗਰੇਵਾਲ
ਮੁੱਖ ਸੰਪਾਦਕ- 'ਨਵੀਂ ਪ੍ਰਭਾਤ'
10/1B, School Row,
Kolkata-700025

# ਕੁਝ ਸ਼ਬਦ

ਅੱਜ ਜਦੋਂ ਸਾਰਾ ਦੇਸ਼ ਗ਼ਦਰ ਲਹਿਰ ਦੀ 100ਵੀਂ ਵਰ੍ਹੇ ਗੰਢ ਮਨਾ ਰਿਹਾ ਹੈ ਅਤੇ ਦੇਸ਼ ਦੀ ਅਜ਼ਾਦੀ ਵਿਚ ਗਦਰੀ ਬਾਬਿਆਂ ਦੁਆਰਾ ਪਾਏ ਯੋਗਦਾਨ ਨੂੰ ਨਤਮਸਤਕ ਹੋ ਰਿਹਾ ਹੈ ਤਾਂ ਵੀਰ ਜੈਤੇਗ ਸਿੰਘ ਅਨੰਤ ਹੁਰਾਂ ਗਦਰੀ ਬਾਬੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਜੰਗੇ-ਆਜ਼ਾਦੀ ਵਿਚ ਤਨ ਮਨ ਧਨ ਨਿਛਾਵਰ ਕਰਨ ਦੀ ਗਾਥਾ ਨੂੰ ਵੱਖ ਵੱਖ ਕਵੀਆਂ ਦੁਆਰਾ ਕਾਵਿ-ਬੱਧ ਕਰਵਾ ਕੇ ਪੁਸਤਕ ਰੂਪ ਵਿਚ ਪੇਸ਼ ਕਰਨ ਦਾ ਇਕ ਨਵੇਕਲਾ ਉਪਰਾਲਾ ਕੀਤਾ ਹੈ। ਭਾਈ ਰਣਧੀਰ ਸਿੰਘ ਜੀ ਆਧੁਨਿਕ ਯੁੱਗ ਦੇ ਮਹਾਨ ਰਹੱਸਵਾਦੀ, ਦੇਸ਼ ਭਗਤ, ਗੁਰਮਤਿ ਦੇ ਗਿਆਤਾ ਅਤੇ ਗੁਰਬਾਣੀ ਦੇ ਮਹਾਨ ਵਿਆਖਿਆਕਾਰ ਹੋਣ ਦੇ ਨਾਲ ਨਾਲ ਇਕ ਉੱਚ ਕੋਟੀ ਦੇ ਕਵੀ ਵੀ ਸਨ। ਕਾਵਿ ਰੂਪ ਵਿਚ ਅਰੂਪ ਦੇਸ਼ ਦੀਆਂ 'ਦਰਸ਼ਨ ਝਲਕਾਂ' ਅਤੇ 'ਜੋਤ ਵਿਗਾਸ' ਰਾਹੀਂ ਦਰਸਨ ਤੇ ਪਰਸਨ 'ਚੋਂ ਉਪਜੀ ਸਰਸਨ ਹਰਸਨ ਵਾਲੀ ਅਵਸਥਾ ਦੇ ਚਮਕਾਰੇ ਇਸ ਮਹਾਨ ਆਤਮਾ ਦੇ ਚਾਨਣੇ ਪੱਖ ਨੂੰ ਉਜਾਗਰ ਕਰਦੇ ਹਨ। ਇਕ ਕਵੀ ਨੂੰ ਕਵਿਤਾ ਰਾਹੀਂ ਸ਼ਰਧਾਂਜਲੀ ਅਰਪਨ ਕਰਨਾ ਸ੍ਰ. ਜੈਤੇਗ ਸਿੰਘ ਜੀ ਦੀ ਵਿਲੱਖਣ ਸੋਚ ਦਾ ਪ੍ਰਗਟਾਵਾ ਹੈ।

ਭਾਈ ਰਣਧੀਰ ਸਿੰਘ ਜੀ ਦਾ ਜੀਵਨ ਕਦਮ ਕਦਮ ਤੇ ਹਾਦਸਿਆਂ ਨਾਲ ਭਰਪੂਰ ਅਤੇ ਸ਼ਖ਼ਸ਼ੀਅਤ ਰੱਬੀ ਕੌਤਕਾਂ ਤੇ ਰੂਹਾਨੀ ਚਮਤਕਾਰਾਂ ਨਾਲ ਰੰਗੀ ਹੋਈ ਸੀ। ਦੇਸ਼ ਦੀ ਸੁਤੰਤਰਤਾ ਲਹਿਰ ਵਿਚ ਆਪ ਨੇ ਅਕਹਿ ਤਸੀਹੇ ਸਹਿ ਕੇ ਉਮਰ ਕੈਦ ਭੋਗੀ, ਨਾਮ ਅਭਿਆਸ ਦੀ ਬੇਮਿਸਾਲ ਕਮਾਈ ਕੀਤੀ ਅਤੇ ਚਾਲ੍ਹੀ ਦੇ ਕਰੀਬ ਪੁਸਤਕਾਂ ਲਿਖ ਕੇ ਪੰਜਾਬੀ ਅਤੇ ਸਿੱਖ ਸਾਹਿਤ ਵਿਚ ਭਰਪੂਰ ਵਾਧਾ ਕੀਤਾ। ਪਰ ਅਫ਼ਸੋਸ, ਨਾ ਹੀ ਇਤਿਹਾਸਕਾਰਾਂ ਅਤੇ ਨਾ ਹੀ ਸਾਹਿਤ ਖੋਜੀਆਂ ਨੇ ਆਪ ਦੀਆਂ ਘਾਲਾਂ ਦਾ ਮੁੱਲ ਪਾਇਆ। ਗੁਰਦੁਆਰਾ ਸੁਧਾਰ ਲਹਿਰ, ਜਿਸ ਨੇ ਸਮਾਂ ਪਾ ਕੇ ਜ਼ੋਰ ਪਕੜਿਆ, ਚਮਕੌਰ ਸਾਹਿਬ ਅਤੇ ਗੁਰਦੁਆਰਾ ਰਕਾਬ ਗੰਜ ਦੀ ਘਟਨਾ ਦੁਆਰਾ ਭਾਈ ਸਾਹਿਬ ਤੋਂ ਸਹਿਜ ਸੁਭਾ ਹੀ ਆਰੰਭ ਹੋ ਗਈ ਸੀ। ਗਦਰ ਲਹਿਰ ਦਾ ਆਰੰਭ ਭਾਵੇਂ ਕੈਨੇਡਾ ਤੇ ਅਮਰੀਕਾ ਵਿਚ ਹੋਇਆ ਸੀ ਪਰ ਕਾਮਾ ਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰਾਂ ਉਤੇ ਬਜਬਜ ਘਾਟ ਤੇ ਗੋਲੀ ਚਲਾਏ ਜਾਣ ਪਿਛੋਂ ਭਾਈ ਰਣਧੀਰ ਸਿੰਘ ਜੀ ਦਾ ਸਬੰਧ ਇਸ ਲਹਿਰ ਨਾਲ ਜੁੜ ਗਿਆ। ਆਪ ਉਸ ਸਮੇਂ ਮੁਕਤੀ ਦੂਤ ਬਣ ਕੇ ਕਸ਼ਟਾਂ ਨਾਲ ਕਲੋਲਾਂ ਕਰਨ ਲਈ ਮੈਦਾਨ ਵਿਚ ਨਿਤਰੇ ਜਦੋਂ ਸਰਕਾਰ ਵਿਰੁੱਧ ਇਕ ਬੋਲ ਵੀ ਮੂੰਹੋਂ ਕੱਢਣਾ ਗੁਨਾਹ ਸਮਝਿਆ ਜਾਂਦਾ ਸੀ। ਦੇਸ਼ ਦੀ ਅਜ਼ਾਦੀ ਦਾ ਸੁਪਨਾ ਸਾਕਾਰ ਕਰਨ ਲਈ ਆਪ ਨੇ ਇਕ ਸ਼ਹੀਦੀ ਜੱਥਾ ਤਿਆਰ ਕੀਤਾ। ਗੁਪਤਵਾਸੀ ਦੇਸ਼ ਭਗਤਾਂ ਨੂੰ ਪਨਾਹ ਦੇਣ ਦੀ ਸੇਵਾ ਸਭ ਤੋਂ ਜ਼ਿਆਦਾ ਆਪ ਦੇ ਜੱਥੇ ਦੇ ਹਿੱਸੇ ਆਈ। ਨਾਮ ਜਪਣ ਲਈ ਬਣਾਏ ਗਏ ਭੋਰੇ ਕ੍ਰਾਂਤੀਕਾਰੀਆਂ ਲਈ ਵਿਸ਼ਰਾਮ ਗ੍ਰਿਹ ਬਣ ਗਏ। ਜਲ ਪਾਣੀ ਲਈ ਅੰਗ ਸੰਗ ਰੱਖੇ ਜਾਂਦੇ ਗੜਵਿਆਂ ਵਿਚ ਬੰਬਾਂ ਦਾ ਵਾਸਾ ਹੋਣ ਲੱਗਾ। ਕੀਰਤਨ ਸਮਾਗਮਾਂ ਪਿਛੋਂ ਮੀਟਿੰਗਾਂ ਵਿਚ ਸੰਗਰਾਮ ਦੀਆਂ ਤਿਆਰੀਆਂ ਤੇ ਤਦਬੀਰਾਂ ਸੋਚੀਆਂ ਜਾਣ ਲੱਗੀਆਂ। ਫਰਵਰੀ 1915 ਨੂੰ ਫਿਰੋਜ਼ਪੁਰ ਕਿਲ੍ਹੇ ਉਤੇ ਕਬਜ਼ਾ ਕਰਨ ਦੀ ਸਕੀਮ, ਜੋ ਮੁਖਬਰਾਂ ਦੁਆਰਾ ਸਰਕਾਰ ਤਕ ਖਬਰ ਪਹੁੰਚਾਉਣ ਕਾਰਨ ਅਸਫ਼ਲ ਰਹੀ, ਤੋਂ ਬਾਅਦ ਭਾਈ ਸਾਹਿਬ ਨੂੰ ਜੱਥੇ ਸਮੇਤ ਕੈਦ ਕਰ

ਲਿਆ ਗਿਆ ਤੇ ਫਿਰ ਦੂਜੇ ਸਾਜਿਸ਼ ਕੇਸ, ਲਾਹੌਰ ਵਿਚ ਆਪ ਨੂੰ ਉਮਰ ਕੈਦ ਦੀ ਸਜ਼ਾ ਹੋਈ। ਭਰ ਜਵਾਨੀ ਦੇ ਸੋਲ੍ਹਾਂ ਸਾਲ ਆਪ ਨੇ ਜੇਲ੍ਹਾਂ ਦੇ ਕਸ਼ਟ ਸਹਿੰਦਿਆਂ ਬਿਤਾਏ। ਛੋਲਿਆਂ ਦੀ ਮੁੱਠੀ ਉਤੇ ਮਹੀਨਿਆਂ ਬੱਧੀ ਗੁਜ਼ਾਰਾ ਕੀਤਾ, ਖੜ੍ਹੀਆਂ ਬੇੜੀਆਂ ਤੇ ਹੱਥਕੜੀਆਂ ਦੀਆਂ ਸਜ਼ਾਵਾਂ ਭੁਗਤੀਆਂ, ਦੰਦ ਤੁੜਵਾਏ ਪਰ ਨਾਮ ਰਸ ਅਤੇ ਆਤਮਕ ਸ਼ਕਤੀ ਦੇ ਸਹਾਰੇ ਸਭ ਤਸੀਹਿਆਂ ਨੂੰ ਆਪ ਨੇ ਪੁਰਾਤਨ ਸਿੱਖਾਂ ਵਾਂਗੂੰ ਅਡੋਲ ਰਹਿੰਦਿਆਂ ਝੱਲਿਆ। ਗ਼ਦਰ ਲਹਿਰ ਦੀ ਸ਼ਤਾਬਦੀ ਮੌਕੇ ਅਜਿਹੀ ਨਾਮ ਰੱਤੀ ਦੇਸ਼ ਭਗਤ ਰੂਹ ਦੀ ਦੇਣ ਨੂੰ ਕਾਵਿ ਪੁਸਤਕ ਰਾਹੀਂ ਉਜਾਗਰ ਕਰਨਾ ਇਕ ਸੱਚੀ ਸ਼ਰਧਾਂਜਲੀ ਹੈ। ਪੁਸਤਕ ਵਿਚ ਦਰਜ 42 ਕਵਿਤਾਵਾਂ ਭਾਈ ਰਣਧੀਰ ਸਿੰਘ ਜੀ ਦੇ ਵਿਅਕਤਿਤਵ ਦੇ ਵਿਭਿੰਨ ਪਹਿਲੂਆਂ ਨੂੰ ਉਜਾਗਰ ਕਰਦੀਆਂ ਹਨ। ਸੰਪਾਦਕ ਨੇ ਬੜੀ ਮਿਹਨਤ ਨਾਲ ਅਮਰੀਕਾ, ਇੰਗਲੈਂਡ, ਕੈਨੇਡਾ, ਭਾਰਤ ਆਦਿ ਦੇਸ਼ਾਂ ਦੇ ਕਵੀਆਂ ਨੂੰ ਪ੍ਰੇਰ ਕੇ ਉਨ੍ਹਾਂ ਕੋਲੋਂ ਭਾਈ ਸਾਹਿਬ ਦੁਆਰਾ ਗਦਰ ਲਹਿਰ ਵਿਚ ਪਾਏ ਯੋਗਦਾਨ ਨੂੰ ਕਾਵਿਕ ਰੂਪ ਵਿਚ ਲਿਖਵਾਈਆਂ ਹਨ। ਜਿਵੇਂ ਕਿ ਪਹਿਲਾਂ ਵੀ ਕਿਹਾ ਗਿਆ ਹੈ ਕਿ ਇਤਿਹਾਸਕਾਰਾਂ ਦੀ ਇਸ ਮਹਾਨ ਯੋਧੇ ਦੀ ਦੇਸ਼ ਭਗਤੀ ਤੇ ਨਜ਼ਰ ਹੀ ਨਹੀਂ ਪਈ। ਜੇ ਪਈ ਤਾਂ ਇੱਕਾ ਦੁੱਕਾ ਲੇਖਕਾਂ ਨੇ ਨਾਮ ਮਾਤਰ ਹੀ ਜ਼ਿਕਰ ਕੀਤਾ। ਅਜਿਹੇ ਪਿਛੋਕੜ ਵਿਚ ਸ੍ਰ. ਜੈਤੇਗ ਸਿੰਘ ਅਨੰਤ ਜੀ ਦੁਆਰਾ ਇਕ ਪੂਰੀ ਪੁਸਤਕ ਤੇ ਉਹ ਵੀ ਕਾਵਿ ਰੂਪ ਵਿਚ ਭਾਈ ਸਾਹਿਬ ਨੂੰ ਸਮਰਪਿਤ ਕਰਨਾ ਅਤੇ ਉਸ ਵਿਚ ਵਿਭਿੰਨ ਦੇਸ਼ਾਂ ਦੇ ਕਵੀਆਂ ਨੂੰ ਸ਼ਾਮਲ ਕਰਨਾ ਆਪਣੇ ਆਪ ਵਿਚ ਇਕ ਵਿਲੱਖਣ ਕਾਰਜ ਹੈ। ਪੁਸਤਕ ਵਿਚਲੀਆਂ ਕਵਿਤਾਵਾਂ ਦਾ ਘੇਰਾ ਭਾਈ ਸਾਹਿਬ ਦੇ ਸਾਥੀ ਗਿਆਨੀ ਹੀਰਾ ਸਿੰਘ ਦਰਦ ਤੋਂ ਲੈ ਕੇ ਅਜੋਕੇ ਸਮੇਂ ਤਕ ਫੈਲਿਆ ਹੋਇਆ ਹੈ। ਇਸ ਪੁਸਤਕ ਵਿਚ ਉਨ੍ਹਾਂ ਕਵੀਆਂ ਦੀਆਂ ਕਵਿਤਾਵਾਂ ਵੀ ਸ਼ਾਮਲ ਹਨ ਜਿਨ੍ਹਾਂ ਨੇ ਸ਼ਾਇਦ ਪਹਿਲਾਂ ਭਾਈ ਸਾਹਿਬ ਦੀਆਂ ਰਚਨਾਵਾਂ ਦਾ ਕਦੀ ਅਧਿਐਨ ਵੀ ਨਹੀਂ ਸੀ ਕੀਤਾ। ਅਜਿਹੇ ਕਵੀਆਂ ਨੂੰ ਭਾਈ ਸਾਹਿਬ ਦੀਆਂ ਪੁਸਤਕਾਂ ਪੜ੍ਹਨ ਲਈ ਪ੍ਰੇਰਿਤ ਕਰਨਾ ਤੇ ਫਿਰ ਉਨ੍ਹਾਂ ਪਾਸੋਂ ਕਵਿਤਾਵਾਂ ਲਿਖਵਾਉਣੀਆਂ ਕੋਈ ਸੌਖਾ ਕਾਰਜ ਨਹੀਂ ਸੀ। ਸੰਪਾਦਕ ਨੇ ਬੜੇ ਸਿਰੜ ਤੇ ਸਿਦਕ ਨਾਲ ਇਸ ਕੰਮ ਨੂੰ ਸਿਰੇ ਚਾੜ੍ਹਿਆ ਹੈ। ਪੁਸਤਕ ਦੀ ਸਮੱਗਰੀ ਅਤੇ ਦਿੱਖ ਵਿਚੋਂ ਸੰਪਾਦਕ ਦੀ ਮਿਹਨਤ ਸਪਸ਼ਟ ਨਜ਼ਰ ਆਉਂਦੀ ਹੈ। ਪੁਸਤਕ ਦੇ ਅਖੀਰ ਵਿਚ ਕਵੀਆਂ ਬਾਰੇ ਦਿੱਤੀ ਜਾਣਕਾਰੀ ਪੁਸਤਕ ਦੇ ਮੁੱਲ ਵਿਚ ਵਾਧਾ ਕਰਦੀ ਹੈ। ਇਸ ਤੋਂ ਪਹਿਲਾਂ ਵੀ ਆਪ ਸਿਮਰਿਤੀ ਗ੍ਰੰਥ ਰਾਹੀਂ ਭਾਈ ਸਾਹਿਬ ਨੂੰ ਸ਼ਰਧਾਂਜਲੀ ਅਰਪਨ ਕਰ ਚੁੱਕੇ ਹਨ ਜਿਸ ਵਿਚ ਆਪ ਨੇ ਵਿਦਵਾਨਾਂ ਪਾਸੋਂ ਭਾਈ ਸਾਹਿਬ ਦੀ ਸਮਾਜਿਕ, ਰਾਜਨੀਤਕ, ਸਾਹਿਤਕ, ਵਿਗਿਆਨਕ ਦੇਣ ਨੂੰ ਉਜਾਗਰ ਕਰਦੀਆਂ ਰਚਨਾਵਾਂ ਲਿਖਵਾਈਆਂ ਸਨ। ਅਜਿਹੇ ਕੰਮ ਜਜ਼ਬੇ ਤੋਂ ਬਿਨਾਂ ਸੰਭਵ ਨਹੀਂ ਹੁੰਦੇ। ਸ੍ਰ. ਜੈਤੇਗ ਸਿੰਘ ਦੇ ਇਸ ਜਜ਼ਬੇ ਨੂੰ ਨਤਮਸਤਕ ਹੁੰਦੇ ਹੋਏ ਅਸੀਂ ਪੁਸਤਕ 'ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ' ਨੂੰ ਜੀ ਆਇਆਂ ਆਖਦੇ ਹਾਂ ਅਤੇ ਸਮੁੱਚੇ ਸੰਸਾਰ ਦੇ ਪਾਠਕਾਂ ਨੂੰ ਇਸ ਪੁਸਤਕ ਤੋਂ ਲਾਹਾ ਲੈਣ ਦੀ ਸਿਫ਼ਾਰਸ਼ ਕਰਦੇ ਹਾਂ।

ਸ਼ੁਭ ਇਛਾਵਾਂ ਸਹਿਤ

ਸਰਬਜੋਤ ਕੌਰ (ਡਾ.)
ਸਾਬਕਾ ਮੁਖੀ, ਪੋਸਟ ਗਰੈਜੂਏਟ ਪੰਜਾਬੀ ਵਿਭਾਗ,
ਗੌਰਮਿੰਟ ਕਾਲਜ ਫ਼ਾਰ ਗਰਲਜ਼, ਲੁਧਿਆਣਾ।

## ਦੀਦਾਰੀ ਹਰਫ਼

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾ ਵੀਹਵੀਂ ਸਦੀ ਦੀਆਂ ਉਹਨਾਂ ਪ੍ਰਮੁਖ ਚੰਦ ਗੁਰਸਿੱਖ ਹਸਤੀਆਂ ਵਿਚ ਨਾਂ ਲਿਆ ਜਾਂਦਾ ਹੈ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਖਾਲਸਾ ਪੰਥ ਤੇ ਦੇਸ਼ ਹਿਤ ਕੁਰਬਾਨ ਕਰ ਦਿੱਤਾ। ਉਹ ਇਕ ਬਹੁਪੱਖੀ ਪ੍ਰਤਿਭਾ ਦੇ ਮਾਲਕ, ਨਾਮ ਬਾਣੀ ਦੇ ਰਸੀਏ, ਗੁਰਮਤਿ ਮਾਰਗ ਦੇ ਪਾਂਧੀ, ਸਿਦਕ ਸਿਰੜ ਦੀ ਮੂਰਤ, ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀ, ਆਜ਼ਾਦੀ ਸੰਗਰਾਮ ਦੇ ਮਹਾਨ ਨਾਇਕ, ਪੰਥ ਦਰਦੀ, ਚਿੰਤਕ ਤੇ ਵਿਦਵਾਨ ਸਨ। ਬਾਣੀ ਤੇ ਬਾਣੇ 'ਚ ਪ੍ਰਪੱਕ, ਸੱਚ ਤੇ ਹੱਕ ਦੀ ਮੂਰਤ, ਕਹਿਣੀ ਕਰਨੀ ਦੇ ਸੂਰੇ, ਜਿਨ੍ਹਾਂ ਦਾ ਹਰ ਪੱਖ ਰੌਸ਼ਨ ਮਿਨਾਰ ਸੀ। ਉਸ ਮਹਾਨ ਬਹੁਰੰਗੇ, ਬੇਸ਼ਕੀਮਤੀ ਹੀਰੇ ਦੀ ਚਮਕ ਅੱਜ ਤੁਸੀਂ 'ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ' ਕਾਵਿ ਸੰਗ੍ਰਹਿ ਵਿਚ ਮਾਣੋਗੇ।

ਦੇਸ਼ ਦੀ ਆਜ਼ਾਦੀ ਦੀ ਖਾਤਰ ਵਖ ਵਖ ਜੇਲ੍ਹਾਂ ਵਿਚ ਜ਼ਿੰਦਗੀ ਦਾ ਕੀਮਤੀ ਸਮਾਂ ਲੰਮੀ ਕੈਦ ਵਜੋਂ ਭੋਗਿਆ। ਜੇਲ੍ਹਾ ਵਿਚ ਟੋਪੀ ਤੇ ਨਿੱਕਰ ਪਹਿਨਣ ਤੋਂ ਇਨਕਾਰ ਕਰ ਦਿੱਤਾ। ਜੇਲ੍ਹਾਂ ਵਿਚ ਸਰਬ ਲੋਹ 'ਤੇ ਪਹਿਰਾ ਦਿੱਤਾ। ਸਿੱਖੀ ਦੀ ਮਰਿਯਾਦਾ ਨੂੰ ਕਾਇਮ ਰੱਖਣ ਲਈ ਕਛਹਿਰੇ ਤੇ ਦਸਤਾਰ ਦੀ ਮੰਗ ਕੀਤੀ। ਸੱਚ ਤੇ ਹੱਕ ਦੀ ਆਵਾਜ਼ ਬੁਲੰਦ ਕੀਤੀ। ਚਾਲੀ ਚਾਲੀ ਦਿਨ ਅੰਨ ਤੇ ਜਲ ਬਿਨਾਂ ਲੰਮੀਆਂ ਭੁੱਖ ਹੜਤਾਲਾਂ ਕੀਤੀਆਂ। ਜਬਰੀ ਖੁਰਾਕ ਦੇਣ ਲਈ ਆਪ ਜੀ ਦੇ ਦੰਦ ਤੋੜ ਦਿੱਤੇ, ਕਠੋਰ ਤੋਂ ਕਠੋਰ ਤਸ਼ੱਦਦ ਆਪਣੇ ਪਿੰਡੇ 'ਤੇ ਝੱਲਿਆ। ਆਪ ਨੇ ਸੀ ਤਕ ਨਹੀਂ ਕੀਤੀ। ਅਕਾਲ ਪੁਰਖ ਨੂੰ ਆਪਣੇ ਅੰਗ ਸੰਗ ਸਮਝਿਆ। 'ਤੇਰਾ ਭਾਣਾ ਮੀਠਾ ਲਾਗੈ' ਨੂੰ ਆਪਣੇ ਹਿਰਦੇ ਵਿਚ ਵਸਾਇਆ। 'ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤ' ਸ਼ਬਦ 'ਤੇ ਪਹਿਰਾ ਦਿੱਤਾ। ਉਹ ਜੁਝਾਰੂ ਤੇ ਅਣਖੀਲੇ ਸੰਤ ਸਿਪਾਹੀ ਸਨ ਜਿਨ੍ਹਾਂ ਜੇਲ੍ਹਾਂ ਦੀਆਂ ਕਾਲ ਕੋਠਰੀਆਂ ਵਿਚ ਹੱਥ ਕੜੀਆਂ ਨੂੰ ਖੜਤਾਲਾਂ ਤੇ ਛੈਣਿਆਂ ਦਾ ਰੂਪ ਦੇ ਕੇ ਕੀਰਤਨ ਦਿਆਂ ਵਿਸਮਾਦੀ ਰੰਗਾਂ ਵਿਚ ਰੰਗ ਦਿੱਤਾ। ਉਹਨਾਂ ਜੇਲ੍ਹਾਂ ਵਿਚ ਹੀ ਅਨੇਕਾਂ ਕੈਦੀਆਂ ਲਈ ਉਹ ਪ੍ਰੇਰਨਾ ਦਾ ਸੋਮਾ ਤੇ ਚਾਨਣ ਮੁਨਾਰਾ ਹੀ ਨਹੀਂ ਬਣੇ ਸਗੋਂ ਉਹਨਾਂ ਨੂੰ ਬਾਣੀ ਤੇ ਬਾਣੇ ਨਾਲ ਜੋੜਿਆ।

ਭਾਈ ਸਾਹਿਬ ਦੀ ਦੇਸ਼ ਦੀ ਆਜ਼ਾਦੀ ਦਾ ਸੁਪਨਾ ਉਹਨਾਂ ਲਈ ਸਿੱਖ ਧਰਮ ਦੀ ਆਜ਼ਾਦੀ ਦਾ ਸੁਪਨਾ ਸੀ। ਉਹਨਾਂ ਦੇ ਮਨ ਤੇ ਮਸਤਕ ਦਾ ਸੰਕਲਪ ਸੀ ਦੇਸ਼ ਆਜ਼ਾਦ। ਉਹ ਪੰਥ ਦੀ ਆਜ਼ਾਦ ਹਸਤੀ ਦੇ ਮੁਦਈ ਸਨ। ਉਹ ਅਜਿਹੇ ਸਿੱਖ ਰਾਜ ਦੇ ਹਮਾਇਤੀ ਸਨ ਜਿਸ ਵਿਚ ਸਿੱਖ ਧਰਮ ਦਰਸ਼ਨ, ਸਭਿਆਚਰ ਵਿਹਾਰ ਤੇ ਸਿੱਖ ਅਕੀਦੇ ਮੌਲਿਕ ਰੂਪ ਵਿਚ ਵਿਕਸਤ ਹੋ ਸਕਣ।

ਪੰਥ ਦੀ ਸੋਨ ਚਿੜੀ ਭਾਈ ਸਾਹਿਬ ਰਣਧੀਰ ਸਿੰਘ ਉਚ ਕੋਟੀ ਦੇ ਵਿਦਵਾਨ ਤੇ

ਲੇਖਕ ਸਨ। ਗੁਰਮਤਿ ਦੇ ਵਿਆਖਿਆਕਾਰ ਤੇ ਚਿੰਤਕ ਸਨ। ਜਿਨ੍ਹਾਂ ਨੇ ਤਿੰਨ ਦਰਜਨ ਤੋਂ ਉਤੇ ਗੁਰਮਤਿ ਦੇ ਸੰਦਰਭ ਵਿਚ ਪੁਸਤਕਾਂ ਲਿਖੀਆਂ ਤੇ ਖਾਲਸਾ ਪੰਥ ਨੂੰ ਸਾਹਿਤ ਦਾ ਬਹੁਮੁੱਲਾ ਖਜ਼ਾਨਾ ਭੇਟ ਕੀਤਾ। ਜਿਥੇ ਉਹ ਵਾਰਤਕ ਲੇਖਕ ਸਨ ਉਥੇ ਹੀ ਉਚ ਪਾਏ ਦੇ ਕਵੀ ਵੀ ਸਨ। ਆਪ ਦਾ ਪਲੇਠਾ ਕਾਵਿ ਸੰਗ੍ਰਹਿ 'ਦਰਸ਼ਨ ਝਲਕਾਂ' ਸੰਨ 1938 ਵਿਚ ਪ੍ਰਕਾਸ਼ਿਤ ਹੋਇਆ। ਕਵਿਤਾ ਵਿਚ ਇਕਸਾਰਤਾ, ਇਕਾਗਰਤਾ ਤੇ ਭਾਣੇ ਦੀਆਂ ਵਿਸਮਾਦੀ ਛੋਹਾਂ ਦਾ ਨਿੱਘ ਮਾਣਿਆ ਜਾ ਸਕਦਾ ਹੈ। ਕਾਵਿ ਸੰਗ੍ਰਹਿ ਵਿਚ ਸਨਾਤਨੀ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਜਿਸ ਦਾ ਵਿਸ਼ਾ ਵਸਤੂ ਹੈ- ਇਕ ਗੁਰਸਿੱਖ ਦੀ ਗੁਰੂ ਨਾਲ ਪ੍ਰੀਤ ਤੇ ਦਰਸ਼ਨਾਂ ਦੀ ਤਾਂਘ। ਇਹ ਕਵਿਤਾਵਾਂ ਆਪ ਨੇ ਨਾਗਪੁਰ ਜੇਲ੍ਹ ਕਾਲ ਕੋਠੜੀਆਂ ਵਿਚ ਕਲਮਬੰਦ ਕੀਤੀਆਂ। ਇਸ ਦੇ ਨਾਲ ਆਪ ਵਲੋਂ ਰਚਿਆ ਮਹਾਂਕਾਵਿ 'ਜੋਤਿ ਵਿਗਾਸ' ਸੰਨ 1944 ਵਿਚ ਪ੍ਰਕਾਸ਼ਿਤ ਹੋਇਆ। ਇਸ ਕਾਵਿ ਰਚਨਾ ਦੀ ਪ੍ਰੇਰਨਾ ਆਪ ਨੂੰ 1918 ਵਿਚ ਹਜ਼ਾਰੀ ਬਾਗ ਜੇਲ੍ਹ ਵਿਚ ਮਿਲੀ ਸੀ। ਇਹ ਇਕ ਨਿਰੋਲ ਅਨੁਭਵ ਤੇ ਵਿਸਮਾਦ ਦੀ ਰਚਨਾ ਹੈ। ਇਸ ਬਾਰੇ ਆਪ ਕਹਿੰਦੇ ਹਨ, "ਇਵੇਂ ਦਿਨ ਰਾਤ ਦੀ ਲਿਵਤਾਰੀ, ਸੁਖ ਸਵਪਨੀ ਵਿਚ ਇਹ ਜੋਤ ਵਿਗਾਸ Romance of an enlightened soul" ਦਾ ਮਹਾਂਕਾਵਿ ਉਗਮਿਆ, ਜਿਸ ਨੇ ਪਾਠਕਾਂ 'ਤੇ ਆਪਣੀ ਅਮਿੱਟ ਛਾਪ ਛੱਡੀ।

ਭਾਈ ਸਾਹਿਬ ਜੀ ਦਾ ਕਵਿਤਾ ਦੇ ਪਿੜ ਵਿਚ ਵਿਸ਼ੇਸ਼ ਸਥਾਨ ਹੋਣ ਕਾਰਨ ਤੇ ਉਹਨਾਂ ਵਲੋਂ ਰਚਿਤ ਮਹਾਂਕਾਵਿ ਨੂੰ ਵੇਖਦੇ ਹੋਏ ਇਹ ਫੁਰਨਾ ਫੁਰਿਆ ਕਿ ਗ਼ਦਰ ਦੀ ਪਹਿਲੀ ਜਨਮ ਸ਼ਤਾਬਦੀ ਉਤੇ ਇਸ ਪੰਥ ਰਤਨ ਤੇ ਗ਼ਦਰ ਲਹਿਰ ਦੇ ਮਹਾਨ ਨਾਇਕ ਦੀਆਂ ਦੇਸ਼ ਪੰਜਾਬ ਵਿਚ ਸ਼ਾਨਦਾਰ ਸੇਵਾਵਾਂ ਤੇ ਅਦੁੱਤੀ ਕੁਰਬਾਨੀ ਨੂੰ ਨਤਮਸਤਕ ਹੁੰਦੇ ਹੋਏ ਅਜਿਹੇ ਕਾਵਿ ਸੰਗ੍ਰਹਿ ਦੇ ਪ੍ਰਕਾਸ਼ਨ ਦਾ ਫੈਸਲਾ ਕੀਤਾ। 'ਗ਼ਦਰ ਦੀ ਗੂੰਜ ਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ' ਕਾਵਿ ਸੰਗ੍ਰਹਿ ਵਿਚ ਕੁਲ 36 ਕਵੀਆਂ ਦੀਆਂ 42 ਰਚਨਾਵਾਂ ਨੂੰ ਸ਼ਾਮਲ ਕੀਤਾ ਗਿਆ ਹੈ। ਇਨ੍ਹਾਂ ਵਿਚ ਕੁਝ ਕਵੀ ਭਾਈ ਸਾਹਿਬ ਦੇ ਸਮਕਾਲੀ ਸਾਥੀ ਹਨ ਜਿਨ੍ਹਾਂ ਨੇ ਵੀ ਗ਼ਦਰ ਲਹਿਰ ਤੇ ਦੇਸ਼ ਦੀ ਆਜ਼ਾਦੀ ਲਈ ਬਣਦਾ ਯੋਗਦਾਨ ਦਿੱਤਾ। ਗਿਆਨੀ ਹੀਰਾ ਸਿੰਘ ਦਰਦ, ਗਿਆਨੀ ਨਾਹਰ ਸਿੰਘ, ਗਿਆਨੀ ਹਰਭਜਨ ਸਿੰਘ ਚਮਿੰਡਾ, ਭਾਈ ਸੱਜਣ ਸਿੰਘ ਦੀਆਂ ਸੋਚ ਉਡਾਰੀਆਂ ਤੇ ਕਾਵਿ ਬਿੰਬਾਂ ਨੂੰ ਇਸ ਵਿਚ ਥਾਂ ਦੇਣ ਦੀ ਖ਼ੁਸ਼ੀ ਲੈ ਰਿਹਾ ਹਾਂ।

ਇਸ ਕਾਵਿ ਸੰਗ੍ਰਹਿ ਵਿਚ ਭਾਰਤ ਤੋਂ ਇਲਾਵਾ ਇੰਗਲੈਂਡ, ਅਮਰੀਕਾ ਤੇ ਕੈਨੇਡਾ ਤੋਂ ਭਰਵਾਂ ਹੁੰਗਾਰਾ ਮਿਲਿਆ ਹੈ। ਭਾਸ਼ਾ ਵਿਭਾਗ ਪੰਜਾਬ ਵਲੋਂ ਸਨਮਾਨਿਤ ਸ਼੍ਰੋਮਣੀ ਕਵੀ ਹਰਦੇਵ ਸਿੰਘ ਗਰੇਵਾਲ (ਕਲਕੱਤਾ), ਕੁਲਵੰਤ ਸਿੰਘ ਗਰੇਵਾਲ ਪਟਿਆਲਾ, ਪੰਜਾਬੀ ਸਾਹਿਤ ਅਕਾਦਮੀ ਦਾ ਐਵਾਰਡ ਜੇਤੂ ਨੌਜਵਾਨ ਕਵੀ ਪਰਮਵੀਰ ਸਿੰਘ ਕੈਨੇਡਾ ਅਤੇ ਇੰਗਲੈਂਡ ਤੋਂ ਪੰਜਾਬੀ ਮਾਂ ਬੋਲੀ ਦੇ ਨਾਮਵਰ ਗੀਤਕਾਰ ਚੰਨ ਜੰਡਿਆਲਵੀ ਨੇ ਆਪਣੀ ਵਿਸ਼ੇਸ਼ ਰੂਪ ਵਿਚ ਹਾਜ਼ਰੀ ਲੁਆਈ ਹੈ। ਇਸ ਤੋਂ ਇਲਾਵਾ ਪੁੰਘਰ ਰਹੇ ਅਨੇਕਾਂ ਕਵੀ ਹਨ, ਜਿਨ੍ਹਾਂ ਨੂੰ ਪਹਿਲੀ ਵਾਰ ਕਿਸੇ ਕਾਵਿ ਸੰਗ੍ਰਹਿ ਵਿਚ ਸ਼ਾਮਲ ਹੋਣ ਦਾ ਸੁਭਾਗ ਮਿਲ ਰਿਹਾ ਹੈ। ਇਹ ਕਾਵਿ ਸੰਗ੍ਰਹਿ ਦੂਜੇ ਕਾਵਿ ਸੰਗ੍ਰਹਿਆਂ ਤੋਂ ਭਿੰਨ ਹੈ। ਇਸ ਵਿਚ ਵਿਸ਼ਾ ਵਸਤੂ ਦੀ

ਪ੍ਰਧਾਨਤਾ ਦੇ ਆਲੇ ਦੁਆਲੇ ਹੀ ਕਵੀਆਂ ਨੂੰ ਆਪਣੇ ਖਿਆਲਾਂ ਰੂਪੀ ਸ਼ਬਦਾਂ ਨੂੰ ਕਾਵਿ ਰੂਪ ਵਿਚ ਸਮੋਅ ਕੇ ਪੇਸ਼ ਕਰਨ ਹਿਤ ਅਰਜ਼ੋਈ ਕੀਤੀ ਗਈ ਸੀ। ਕਿਸੇ ਬੰਧਨ ਵਿਚ ਰਚਨਾ ਨੂੰ ਸਿਰਜਣਾ ਥੋੜਾ ਔਖਾ ਕਾਰਜ ਤਾਂ ਜ਼ਰੂਰ ਹੁੰਦਾ ਹੈ ਪਰ ਇਸ ਦਾ ਵਰਤਾਰਾ ਤੇ ਛੋਹਾਂ ਦੂਜਿਆਂ ਨਾਲੋਂ ਵਧੇਰੇ ਨਿਆਰੀਆਂ, ਪਿਆਰੀਆਂ ਤੇ ਅਲੋਕਾਰੀਆਂ ਹੁੰਦੀਆਂ ਹਨ।

ਇਸ ਕਾਵਿ ਸੰਗ੍ਰਹਿ ਦੀ ਸੰਪਾਦਨਾ ਵਿਚ ਮੇਰੇ ਅਤਿ ਸਤਿਕਾਰਤ ਕਵੀ ਮਿੱਤਰ ਸ.ਸਰੂਪ ਸਿੰਘ ਸਾਕੀ ਨੇ ਕੁਝ ਇਕ ਕਵੀਆਂ ਦੀਆਂ ਰਚਨਾਵਾਂ ਵਿਚ ਲੋੜੀਂਦੀ ਸੁਧਾਈ ਵਿਚ ਮੇਰਾ ਯੋਗ ਸਾਥ ਦਿੱਤਾ ਹੈ। ਇਸ ਦੇ ਨਾਲ ਮੈਂ ਧੰਨਵਾਦੀ ਹਾਂ ਪੁਸਤਕ ਦੀ ਭੂਮਿਕਾ ਹਿਤ ਦੋ ਸ਼ਬਦ ਲਿਖਣ ਲਈ ਮੇਰੇ ਸਹਿਯੋਗੀ ਪਿਆਰੇ ਵੀਰ ਸ. ਹਰਦੇਵ ਸਿੰਘ ਗਰੇਵਾਲ ਤੇ ਪਿਆਰੀ ਭੈਣ ਡਾ. ਸਰਬਜੋਤ ਕੌਰ ਦਾ ਜਿਨ੍ਹਾਂ ਸ਼ਬਦੀ ਫੁੱਲਾਂ ਨਾਲ ਇਸ ਦੇ ਰੰਗ ਰੂਪ ਤੇ ਰਚਨਾ ਪ੍ਰਤੀ ਆਪਣੀ ਸੁਹਿਰਦਤਾ, ਵਿਸ਼ਾਲਤਾ ਤੇ ਨਿੱਘੇ ਖਲੂਸ ਦਾ ਸਬੂਤ ਦਿੱਤਾ। ਪੁਸਤਕ ਵਿਚ ਦੇਸ਼ ਵਿਦੇਸ਼ਾਂ ਦੇ ਸ਼ਾਮਲ ਸਮੂਹ ਕਵੀਆਂ ਗੀਤਕਾਰਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਦੇ ਵਿਸ਼ਾ ਵਸਤੂ ਨੂੰ ਧਿਆਨ ਵਿਚ ਰੱਖਦੇ ਹੋਏ ਆਪਣੀਆਂ ਬਹੁਮੁਲੀਆਂ ਕਿਰਤਾਂ ਨਾਲ ਨਵਾਜਿਆ ਹੈ। ਮੇਰਾ ਯਤਨ ਰਿਹਾ ਹੈ ਕਿ ਸਮੂਹ ਸ਼ਾਮਲ ਕਵੀਆਂ ਦੀ ਸੁਚਿਤਰ ਜਾਣ ਪਹਿਚਾਣ ਪੁਸਤਕ ਦੇ ਅੰਤਲੇ ਭਾਗ ਵਿਚ ਸ਼ਾਮਲ ਕਰ ਕੇ ਉਨ੍ਹਾਂ ਦੀ ਖੁਸ਼ੀ ਦਾ ਪਾਤਰ ਬਣਾਂ। ਮੇਰੇ ਪਿਆਰੇ ਅਜ਼ੀਜ਼ ਡਾ. ਇੰਦਰਜੀਤ ਸਿੰਘ ਗੋਗੋਆਣੀ ਵੀ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਮੇਰੀ ਜਾਣ ਪਹਿਚਾਣ ਹਿਤ ਚੰਦ ਸ਼ਬਦਾਂ ਨਾਲ ਕੁੱਜੇ ਵਿਚ ਸਮੁੰਦਰ ਭਰ ਦਿਤਾ।

'ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ', ਕੈਨੇਡਾ ਵਲੋਂ ਗ਼ਦਰ ਦੀ ਪਹਿਲੀ ਜਨਮ ਸ਼ਤਾਬਦੀ ਦੇ ਸੰਦਰਭ ਵਿਚ 'ਗ਼ਦਰ ਦੀ ਗੂੰਜ ਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ' ਕਾਵਿ ਸੰਗ੍ਰਹਿ ਵਿਸ਼ਵ ਭਰ ਦੇ ਪਾਠਕਾਂ ਦੇ ਨਤਮਸਤਕ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ। ਇਹ ਕਾਵਿ ਸੰਗ੍ਰਹਿ ਭਾਈ ਸਾਹਿਬ ਦੀ ਗ਼ਦਰ ਲਹਿਰ ਵਿਚ ਕੀਤੀ ਕੁਰਬਾਨੀ ਤੇ ਉਸ ਵਿਚ ਪਾਏ ਯੋਗਦਾਨ ਨੂੰ ਉਜਾਗਰ ਕਰਨ ਦਾ ਯਤਨ ਕਰੇਗਾ। ਇਸ ਕਾਵਿ ਸੰਗ੍ਰਹਿ ਵਿਚ ਪ੍ਰਾਪਤ ਹੋਇਆ ਹੁੰਗਾਰਾ ਮੇਰੇ ਵਲੋਂ ਪ੍ਰਗਟਾਈ ਗਈ ਆਸ ਤੋਂ ਕਿਤੇ ਉਤੇ ਹੈ। ਕਵੀਆਂ ਨੇ ਬਾਕਮਾਲ ਕਿਰਤਾਂ-ਕਵਿਤਾਵਾਂ ਪੇਸ਼ ਕਰਕੇ ਕਾਵਿ ਰੂਪੀ ਗੁਲਦਸਤੇ ਦੀ ਮਹਿਕ ਵਿਚ ਵਾਧਾ ਕੀਤਾ ਹੈ। ਮੈਨੂੰ ਆਸ ਹੈ ਕਿ ਇਸ ਸੱਚੇ ਸੁੱਚੇ ਗ਼ਦਰ ਲਹਿਰ ਦੇ ਨਾਇਕ ਤੇ ਆਜ਼ਾਦੀ ਦੇ ਪਰਵਾਨੇ ਦੀ ਕਾਵਿ ਰੂਪੀ ਗਾਥਾ ਪਾਠਕਾਂ ਦੀ ਕਸਵੱਟੀ 'ਤੇ ਪੂਰੀ ਉਤਰੇਗੀ।

1 ਮਾਰਚ, 2014 — ਜੈਤੇਗ ਸਿੰਘ ਅਨੰਤ

## ਗੂਜਰੀ ਮਹਲਾ ੫॥

### ਪੂਤਾ ਮਾਤਾ ਕੀ ਆਸੀਸ॥

ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧ ॥ਰਹਾਉ ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥ ੨ ॥
ਅੰਮ੍ਰਿਤ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩ ॥
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕ ਮਉਲਾ ॥
੪ ॥ ੩ ॥ ੪ ॥

# ਪੰਥ ਦੀ ਸੋਨ ਚਿੜੀ



## ਭਾਈ ਸਾਹਿਬ ਭਾਈ ਰਣਧੀਰ ਸਿੰਘ
## (1878-1961)

# ਕਵਿਤਾ

- *ਗਿਆਨੀ ਹੀਰਾ ਸਿੰਘ 'ਦਰਦ'

ਦੱਸ ਕਿਹੜੀ ਥਾਈਂ ਪਹਿਲਾਂ ਚੱਲੀਏ ਪਿਆਰਿਆ ਵੇ
ਆਵੰਦੇ ਸੰਦੇਸ਼ ਸਭ ਪਾਸੋਂ ਵਾਂਗ ਤਾਰ ਦੇ।
ਚੱਲੀਏ ਹਜ਼ਾਰੀ ਬਾਗ ਵੀਰ ਰਣਧੀਰ ਪਾਸ
ਚੱਕੀਆਂ ਪਿਹਾਈਏ ਬੈਠ ਕੋਲ ਸੋਹਣੇ ਯਾਰ ਦੇ।
ਚੰਦਨ ਦੇ ਬੂਟੇ ਨੇ ਮਹਿਕਾਈ ਹੈ ਸੁਗੰਧੀ ਉੱਥੇ
ਸੁੰਘ ਲਈਏ ਫੁੱਲ ਬਣ ਭੌਰ ਗੁਲਜ਼ਾਰ ਦੇ।
ਅੱਜ ਇਹ ਹਜ਼ਾਰੀ ਬਾਗ ਲੱਖੀ ਤੇ ਕਰੋੜੀ ਬਾਗ,
ਸਾਈਂ ਦੇ ਪਿਆਰੇ ਇਹ ਤੋਂ ਤਨ ਮਨ ਵਾਰਦੇ।

* * *

('ਦਰਦ ਸੁਨੇਹੇ' ਵਿਚੋਂ ਧੰਨਵਾਦ ਸਹਿਤ)

* ਗਿ. ਹੀਰਾ ਸਿੰਘ ਦਰਦ ਨੂੰ ਸਾਮਰਾਜ ਵਿਰੋਧੀ ਤਿੱਖੀ ਇਨਕਲਾਬੀ ਸੁਰ ਵਾਲੀ ਕਵਿਤਾ ਅਤੇ ਪੱਤਰਕਾਰੀ ਕਾਰਨ 1921 ਈਸਵੀ ਵਿੱਚ 6 ਮਹੀਨੇ ਦੀ ਕੈਦ ਤੇ ਸੰਨ 1922 ਤੋਂ 1925 ਈਸਵੀ ਤੱਕ ਢਾਈ ਸਾਲ ਦੀ ਕੈਦ ਅਤੇ ਹੋਰ ਸਜ਼ਾਵਾਂ ਹੋਈਆਂ। ਫਿਰ 1942 ਈਸਵੀ ਤੋਂ 1945 ਤੱਕ ਸੁਤੰਤਰਤਾ ਸੰਗਰਾਮ ਕਾਰਨ ਤਿੰਨ ਸਾਲ ਕੈਦ ਰਹੇ। ਆਪ ਨੇ ਫੁਲਵਾੜੀ ਮਾਸਕ ਪੱਤਰ ਸ਼ੁਰੂ ਕੀਤਾ ਸੀ। ਅਨੇਕਾਂ ਕਾਵਿ ਸੰਗ੍ਰਹਿ, ਕਹਾਣੀ ਸੰਗ੍ਰਹਿ, ਜੀਵਨੀਆਂ ਦੇ ਕਰਤਾ ਹਨ। ਉਨ੍ਹਾਂ ਦਾ ਸਫ਼ਰਨਾਮਾ ਬ੍ਰਿਜ ਭੂਮੀ ਤੇ ਮਲਾਇਆ ਦੀ ਯਾਤਰਾ ਪੰਜਾਬੀ ਸਾਹਿਤ ਵਿੱਚ ਵਿਸ਼ੇਸ਼ ਸਥਾਨ ਰੱਖਦੇ ਹਨ। -ਸੰਪਾਦਕ



## ਕਵਿਤਾ

- *ਗਿਆਨੀ ਅਰਜਨ ਸਿੰਘ

ਧਰਮ ਹੇਤ 'ਰਣ' ਮੈਂ ਧਰਯੋ, 'ਧੀਰ' ਸਿੰਘ ਸਮ ਹੋਇ।
ਭਾਈ ਸਾਹਿਬ ਰਣਧੀਰ ਸਿੰਘ, ਨਾਮ ਕਹੈ ਸਭ ਕੋਇ।
ਜਿਨ ਕੀ ਕਰਨੀ ਜਾਇ ਨਾ ਬਰਨੀ, ਸਦ ਗੁਰਚਰਨੀ ਲਾਗੇ।
ਗੁਨ ਖਾਨ ਮਗਨੀ ਮਹਿਮਾ ਜਾਨੀ, ਰਸ ਕੁਰਬਾਨੀ ਪਾਗੇ।
ਵਡ ਘਾਲ ਕਮਾਨੀ ਪ੍ਰਭੁ ਦਰ ਭਾਨੀ, ਬ੍ਰਹਿਮ ਗਿਆਨੀ ਜਾਗੇ।
ਗੁਰੂ ਕਰ ਮਾਨੀ ਜਿਨ ਗੁਰੂ ਬਾਨੀ, ਭੇਟ ਆਨੀ ਤਿਨ ਆਗੇ।
ਇਨ ਸਮ ਪ੍ਰੇਮੀ ਅਪਰ ਜੋ ਸਿੰਘ ਸੰਤ ਮਹਿ ਪੰਥ।
ਗੁਰਬਾਣੀ ਗੁਰੂ ਮਾਨ ਹੈ ਤਿਨ ਅਰਪਨ ਸਮ ਗ੍ਰੰਥ।

* * *

* ਵੈਦ ਕਵੀਰਾਜ
(ਮੰਡੀ ਬਹਾਦਰ ਗੜ੍ਹ ਜ਼ਿਲ੍ਹਾ ਲੁਧਿਆਣਾ)



## ਮਹਾਂਮਾਨਵ ਭਾਈ ਸਾਹਿਬ ਭਾਈ ਰਣਧੀਰ ਸਿੰਘ

- *ਪ੍ਰੋਫੈਸਰ ਕੁਲਵੰਤ ਸਿੰਘ ਗਰੇਵਾਲ

ਤੂੰ ਰੂਹਾਂ ਦਾ ਸੁਲਤਾਨ, ਸੱਜਣ ਅਲਬੇਲਾ,
ਇਹ ਦੁਨੀਆਂ ਆਵਣ ਜਾਣ, ਸਿਹਰ ਦਾ ਮੇਲਾ॥

ਤੇਰਾ ਧਰਤੀ ਦੇਸ ਅਗੰਮ ਦਾ, ਸਾਜਨ ਸੁਖੀਆ,
ਤੇਰੇ ਨੈਣੀਂ ਨੂਰ ਨਿਰਾਲਾ, ਸਰਘੀ ਮੁਖੀਆ॥

ਜਦ ਘਟਾ-ਮੇਘ, ਝਰ ਪੈਂਦੀ ਅੰਮ੍ਰਿਤ ਵੇਲੇ,
ਗੁਰ-ਕੀਰਤਨ ਦਾ ਮੀਂਹ ਵਸੇ, ਪਰਬਤ, ਬੇਲੇ।

ਇਹ ਰਮਜ਼ ਮਹਾਨ ਗੁਰਾਂ ਦੀ ਤੁਧ ਸਮਝਾਈ,
ਜਿਸ ਕੌਮ ਨੇ ਜਿੱਤਣੀ ਮੌਤ, ਉਹ ਕੀਰਤਨ ਗਾਈ।

ਜਿਸ ਕੌਮ ਸੋਂ ਸੁਰ ਮੁਕ ਜਾਵੇ ਸਮਝੋਂ ਠਰ ਗਈ,
ਭਾਵੇ ਲੱਖਾਂ ਦੇਸ਼ ਹੰਢਾਵੇ ਸਮਝੋ ਮਰ ਗਈ।

ਹਰ ਇਨਕਲਾਬ ਇਸ ਸੋਹਣੇ ਦਾ ਸੁਖ ਸਪਨਾ
ਦੁਨੀਆ 'ਚੋਂ ਗ਼ੁਲਾਮੀ ਮੁੱਕੇ, ਗ਼ਦਰ ਦਾ ਸੁਪਨਾ।

ਉਹ ਰੱਬ ਖ਼ਲਕਤ ਦਾ ਮਾਲਕ ਕੁਲ ਦਾ ਪਿਆਰਾ,
ਤੂੰ ਸਾਸ ਸਾਸ ਕਰ ਜਪਿਆ, ਮਿੱਤਰ ਪਿਆਰਾ।

ਬਿਨ ਉਹਦੇ ਤਾਂ ਸੁੱਖ ਸਾਰੇ ਹੀ ਬੇਰੰਗ ਨੇ,
ਜੇ ਘਰ ਆਵੇ ਮੁੜ ਸਾਈਂ ਸੱਭੇ ਰੰਗ ਨੇ।

'ਰੁੱਖ ਧਰਤੀ ਦਾ ਬਿਨ ਰੱਬ ਦੇ ਵਿਹੁ ਦਾ ਭਰਿਆ,
ਇਸਦੀ ਦੁਨੀਆ ਤਾਂ ਕੀ ਏ, ਸਭ ਕੁਝ ਮਰਿਆ।

ਹੇ ਜੁਗਾਂ ਜੁਗਾਂ ਦੇ ਚਾਨਣ, ਰੂਹ ਰਣਧੀਰ ਸਿੰਘ,
ਹੇ ਬੇਧਿਰਿਆਂ ਦੇ ਮਹਿਰਮ, ਗਹਿਰ-ਗੰਭੀਰ ਸਿੰਘ।

ਤੇਰੇ ਮੁੱਖ ਤੋਂ ਅਨਹਦ ਨਾਦ, ਕੌਮ 'ਤੇ ਬਰਸਿਆ,
ਅੱਜ ਪਿਆਸ ਧਰਮ ਉਡੀਕੇ, ਤਨ ਮਨ ਤਰਸਿਆ।

ਤੇਰਾ ਸੁਹਣਾ ਦੇਸ ਪੰਜਾਬ, ਜੜ੍ਹਾਂ ਤੋਂ ਟੁੱਟਿਆ,
ਇਸ ਦੇਸ ਪੁਰਾਣੇ ਵਿੱਚੋਂ, ਜਪ ਤਪ ਮੁੱਕਿਆ।

ਏਥੇ ਮਹਿਲ ਮਾੜੀਆਂ, ਮਾਇਆਂ ਦਾ ਹੰਕਾਰ ਏ,
ਏਥੇ ਸ਼ਰਮ-ਹਯਾ ਵੀ ਮੁੱਕੀ, ਨੰਗ ਸਰਕਾਰ ਏ।

ਜੇ ਹੈ ਨਹੀਂ ਏਥੇ ਤੇਰੇ ਵਰਗੀ ਰੂਹ ਨਹੀਂ
ਕਿਵੇਂ ਸੱਚ ਦਾ ਨਗਮਾ ਗੂੰਜੇ, ਐਸੀ ਜੂਹ ਨਹੀਂ ?

ਅਸੀਂ ਕਿੱਥੋਂ ਚੱਲੇ, ਕਿੱਥੇ ਆ ਕੇ ਖੜ੍ਹ ਗਏ।
ਅਸੀਂ ਅੰਮ੍ਰਿਤ ਛੱਡ ਕੇ, ਵਿਹੁ ਪੀ ਪੀ ਕੇ ਮਰ ਗਏ।

ਤੇਰੀ ਧਰਤੀ ਬੰਜਰ ਹੋਈ, ਦਰਿਆ ਸੁੱਕ ਗਏ,
ਕੁਝ ਅੱਥਰੂ ਨੈਣੀ ਆਉਂਦੇ ਆਉਂਦੇ, ਮੁਕ ਗਏ।

ਹੇ ਵਲੀਆਂ ਦੇ ਸਰਦਾਰ, ਸੁਹਣਿਆ ਬਾਂਹ ਫੜ ਲੈ,
ਹੇ ਸੁਖਨਾ ਦੇ ਸੁਲਤਾਨ ਸੁਹਣਿਆਂ ਬਾਂਹ ਫੜ ਲੈ।

ਔਹ ਨਾਰੰਗਵਾਲ ਚੰਨ ਚੜ੍ਹਿਆ, ਦੁਨੀਆਂ ਦੇਖ,
ਮਿੱਟੀ ਮੋਈ ਕਦ ਜਾਗੂ, ਸ਼ਾਇਰ ਵੇਖੇ।

ਗੁਰਬਾਣੀ ਵੱਲ ਪਿੱਠ ਕਰਕੇ ਰੁੱਸ ਗਏ ਬਾਲ ਤੇਰੇ,
ਸੋਹਣਿਆਂ ਤੂੰ ਘਰ ਆਜਾ, ਰੁਲ ਗਏ ਲਾਲ ਤੇਰੇ।

ਤੂੰ ਬੰਦਗੀ ਦਾ ਸੁਲਤਾਨ, ਤੂੰ ਮਹਿਰਮ ਬਾਣੀ ਦਾ,
ਤੇ ਰੂਹ ਦਾ ਸਾਗਰ ਪੀਤਾ, ਚੰਨ ਗੁਰਬਾਣੀ ਦਾ।

ਤੇਰੀ ਧਰਤੀ ਰਹੀ ਉਡੀਕ, ਤੇਰੀ ਸੰਗਤ ਮਿਲੇ,
ਇਸ ਪਾਪ ਪੁੰਨ ਦੇ ਜੱਗ ਨੂੰ ਪਾਵਨ ਮੀਤ ਮਿਲੇ।

* * *

* ਪਟਿਆਲਾ।

# ਸੋਨ ਚਿੜੀ
## (ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਨਾਂ)

- *ਡਾ. ਜਸਬੀਰ ਸਿੰਘ ਸਰਨਾ

ਨਾਰੰਗਵਾਲ ਦੀ ਸੋਨ ਚਿੜੀ
ਉੱਡੀ ਪਹਿਲੀ ਵਾਰ।
ਕਾਦਰ ਦੀ ਕੁਦਰਤ ਵਿਚ
ਜਿਵੇਂ ਰਾਗਾਂ 'ਚ ਮਲ੍ਹਾਰ।

ਸੁਰਤੀ ਦੇ ਵਿਹੜੇ 'ਚ
ਹੁਲਾਸ ਦੇਂਦਾ ਖਿਲਾਰ।
ਰੈਣ ਸਬਾਈ ਜੋਤੀ ਸੰਗ
ਦਿਲਾਂ ਨੂੰ ਕਰਦਾ ਠਾਰ।

ਰੂਹਾਂ 'ਚ ਜਿਵੇਂ ਮੌਲਦਾ
ਵਿਰਸੇ ਦਾ ਸਿਰਦਾਰ।
ਨਾਮ ਦੀ ਮਹਿਮਾ ਸੰਗ
ਧਰਤੀ ਕਰਦਾ ਸਰਸ਼ਾਰ।

ਮੁਲਤਾਨ ਦੀਆਂ ਜੇਲ੍ਹਾਂ 'ਚ
ਹਵਾ ਰੁਮਕਦੀ ਦਮਾਮੇ ਮਾਰ।
ਸ਼ਬਦਾਂ ਦੀ ਕਮਾਈ ਸੰਗ
ਨੱਚੀਆਂ ਰੂਹਾਂ ਘੁੰਡ ਉਤਾਰ।

ਸ਼ਬਦਾਂ ਦਾ ਵੱਸਿਆ ਮੀਂਹ
ਰੂਹਾਨੀ ਮੋਹਲੇਧਾਰ।
ਲਾਹੇ ਲੈ—ਰੂਹਾਂ ਸਾਰੀਆਂ
'ਅਨਹਦ ਨਾਦ' ਦੇ ਮੋਢੇ ਮਾਰ।

ਨਾਰੰਗਵਾਲ ਦੀ ਸੋਨ ਚਿੜੀ
ਉੱਡੀ ਪਹਿਲੀ ਵਾਰ।
ਕਾਦਰ ਦੀ ਕੁਦਰਤ ਵਿਚ
ਜਿਵੇਂ ਰਾਗਾਂ 'ਚ ਮਲ੍ਹਾਰ।

* * *

* ਸ੍ਰੀਨਗਰ (ਜੰਮੂ-ਕਸ਼ਮੀਰ)।

# ਖ਼ਾਲਸਾ ਪੰਥ ਦੀ ਸੋਨ-ਚਿੜੀ

- *ਤਰਲੋਚਨ ਸਿੰਘ (ਚੰਨ ਜੰਡਿਆਲਵੀ)

ਐ ਵਿਦਵਾਨੋ, ਸਾਹਿਤਕਾਰੋ
ਸੱਚ ਕੀ ਵੇਲਾ ਸੱਚ ਵਿਚਾਰੋ,

ਭਾਈ ਸਾਹਿਬ ਰਣਧੀਰ ਸਿੰਘ ਜਿਨ੍ਹਾਂ ਸਹੇ ਤਸੀਹੇ ਭਾਰੇ,
ਉਹ ਪੰਥ ਮੇਰੇ ਦੀ ਸੋਨ-ਚਿੜੀ ਕਿਉਂ ਭੁੱਲ ਗਏ ਸਾਰੇ।

ਗ਼ਦਰੀ ਬਾਬਿਆਂ ਗ਼ਦਰ ਲਹਿਰ ਦੀ
ਪਹਿਲੀ ਚਿਣਗ ਜਦ ਬਾਲੀ।
ਭਾਈ ਸਾਹਿਬ ਜੀ ਵਿਚ ਪੰਜਾਬ ਦੇ,
ਗ਼ਦਰ ਗੂੰਜ ਸੰਭਾਲੀ।

ਮਾਂ ਪੰਜਾਬ ਕੌਰ ਦੇ ਪੁੱਤ ਨੇ।
ਬਾਪੂ ਨੱਥਾ ਸਿੰਘ ਦੇ ਸੁਤ ਨੇ।

ਆਜ਼ਾਦੀ ਦੇ ਸੰਗਰਾਮ ਲਈ, ਨਾਰੰਗਵਾਲੋਂ ਛੱਡੇ ਜੈਕਾਰੇ!
ਉਹ ਖ਼ਾਲਸਾ ਪੰਥ ਦੀ ਸੋਨ-ਚਿੜੀ ਕਿਉਂ ਭੁੱਲ ਗਏ ਸਾਰੇ!!

ਫਿਰੋਜ਼ਪੁਰ ਦੇ ਗ਼ਦਰ ਨੂੰ,
ਢਾ ਲਾਈ ਕਿਸੇ ਗੱਦਾਰ ਨੇ।
ਫਿਰ ਛਾਪੇਮਾਰੀ ਫੜੋ-ਫੜੀ,
ਝੱਟ ਕੀਤੀ ਸੀ ਸਰਕਾਰ ਨੇ।

ਨਾਭਿਓਂ ਭਾਈ ਸਾਹਿਬ ਗਏ ਪਕੜੇ,
ਹੱਥਕੜੀਆਂ, ਜੰਜ਼ੀਰਾਂ ਜਕੜੇ।

ਜਾਇਦਾਦ ਗਈ ਉਮਰ ਕੈਦ ਵਿਚ, ਸੋਲ੍ਹਾਂ ਵਰ੍ਹੇ ਗੁਜ਼ਾਰੇ!
ਉਹ ਪੰਥ ਮੇਰੇ ਦੀ ਸੋਨ-ਚਿੜੀ, ਕਿਉਂ ਭੁੱਲ ਗਏ ਸਾਰੇ!!

ਗੁਰਮੁਖ ਤੇ ਗੁਰਸਿੱਖ ਦਾ ਕੰਮ ਨਹੀਂ
ਨਿੱਕਰ ਟੋਪੀ ਪਾਉਣੀ।
ਪਾਉਣਾ ਰੇਬ ਕਛਹਿਰਾ ਸਿੰਘਾਂ,
ਸਿਰ ਦਸਤਾਰ ਸਜਾਉਣੀ।

ਜਦ ਤੱਕ ਜਿਸਮ ਪ੍ਰਾਣ ਨੇ ਰਹਿੰਦੇ,
ਸਰਬ ਲੋਹ ਵਿਚ ਛਕਣਾ ਕਹਿੰਦੇ,

ਮਿਲੀ ਸਹੂਲਤ ਜੇਲ੍ਹੀਆਂ ਨੂੰ ਜੇਲਾਂ ਦੇ ਨਿਯਮ ਸੁਧਾਰੇ!
ਉਹ ਪੰਥ ਮੇਰੇ ਦੀ ਸੋਨ-ਚਿੜੀ ਕਿਉਂ ਭੁੱਲ ਗਏ ਸਾਰੇ!!

ਭਾਈ ਸਾਹਿਬ ਤੋਂ ਲਈ ਅਗਵਾਈ
ਕਰਤਾਰ ਸਿੰਘ ਸਰਾਭੇ ਨੇ।
ਭਗਤ ਸਿੰਘ ਦੇ ਮੁੜਕੇ ਕੇਸ
ਰਖਾਏ ਹੈਸਨ ਬਾਬੇ ਨੇ।

ਗੁਰੂਘਰ ਦੀ ਕੰਧ ਦਿੱਲੀ ਢਾਈ,
ਹਾਕਮਾਂ ਤੋਂ ਸੀ ਮੁੜ ਬਣਵਾਈ,

ਸੁਧਾਰ ਲਹਿਰ ਦੀ 'ਚੰਨ ਜੰਡਿਆਲਵੀ' ਗੱਲ ਪਹੁੰਚੀ ਸਰਕਾਰੇ!
ਉਹ ਖ਼ਾਲਸਾ ਪੰਥ ਮੇਰੇ ਦੀ ਸੋਨ-ਚਿੜੀ ਕਿਉਂ ਭੁੱਲ ਗਏ ਸਾਰੇ!!
ਐ ਵਿਦਵਾਨੋ ਸਾਹਿਤਕਾਰੋ!
ਸੱਚ ਕੀ ਵੇਲਾ ਸੱਚ ਵਿਚਾਰੋ।

* * *

* ਵੁਲਵਰਹੈਂਪਟਨ, ਇੰਗਲੈਂਡ।



# ਪ੍ਰੇਮ ਯਾਦਾਂ

- *ਗਿ: ਨਾਹਰ ਸਿੰਘ ਤੇ
ਗਿ: ਹਰਭਜਨ ਸਿੰਘ ਚਮਿੰਡਾ ਜੀ

ਭਾਣੇ ਵਰਤਦੇ ਨੇ ਦਿਨੇ ਰਾਤ ਭਾਵੇਂ
ਭਾਣੇ ਵਿਚ ਮੈਂ ਇਕ ਤਸਵੀਰ ਦੇਖੀ।

ਦੇਖੀ ਦੁੱਖ ਦੇ ਵਿਚ ਨਾ ਦੁਖੀ ਜਿਹੜੀ
ਸੁੱਖਾਂ ਵਿਚ ਨ ਕੱਢਦੀ ਚੀਰ ਦੇਖੀ।

ਦੇਖੀ ਗੁਰੂ ਕਰਤਾਰ ਦੀ ਮੇਹਰ ਐਸੀ,
ਸੇਵਾ ਭਾਵਨੀ ਬੇਨਜ਼ੀਰ ਦੇਖੀ।

ਦੇਖੀ ਬਦਲੀ ਨਹੀਂ ਉਹ ਉਸ ਵਲੇ,
ਬਦਲੀ ਪਤੀ ਦੀ ਜਦੋਂ ਤਕਦੀਰ ਦੇਖੀ।

ਦੇਖੀ ਫੇਰ ਵੀ ਆਗਿਆਕਾਰ ਪੂਰੀ,
ਜੇਲ੍ਹੀਂ ਖੜਕਦੀ ਜਦੋਂ ਜ਼ੰਜੀਰ ਦੇਖੀ।

ਦੇਖੀ ਘਰ ਦੀ ਜ਼ਬ ਜ਼ਮੀਨ ਹੋਈ,
ਤਨ ਤੇ ਲਟਕਦੀ ਸੀ ਲੀਰੋ ਲੀਰ ਦੇਖੀ।

ਦੇਖੀ ਸ਼ੇਰਨੀ ਵਾਂਗ 'ਦਲੇਰ' ਬੈਠੀ,
ਨਿੱਕੀ ਟਬਰੀ ਸਣੇ 'ਬਲਬੀਰ' ਦੇਖੀ।

ਦੇਖੀ ਦੋਹਤਿਆਂ ਮਗਰ ਨਾ ਵੈਣ ਪੈਂਦੀ,
ਪੋਤੇ ਗਿਆਂ ਤੋਂ ਨਹੀਂ ਦਿਲਗੀਰ ਦੇਖੀ।

ਦੇਖੀ ਦ੍ਰਿੜ ਵਿਸ਼ਵਾਸ ਦੇ ਵਿਚ ਪੱਕੀ,
ਸਾਬਤ ਸੂਰਤੀ ਵਿਚ ਅਖ਼ੀਰ ਦੇਖੀ।

ਦੇਖੀ ਰੂਹ ਪਰਲੋਕ ਨੂੰ ਤੁਰੀ ਜਾਂਦੀ,
ਕਰਦੀ ਗੁਣਾਂ ਦੀ ਕਾਇਮ ਨਜ਼ੀਰ ਦੇਖੀ।

ਦੇਖੀ ਸ੍ਰੀ ਦਸ਼ਮੇਸ਼ ਦੀ ਇੱਕ ਬੱਚੀ,
ਸਾਥਣ ਵਿਛੜੀ ਵੀਰ 'ਰਣਧੀਰ' ਦੇਖੀ।

ਦੇਖੀ ਵਰਤਦੀ ਭੈਣ 'ਕਰਤਾਰ ਕੁਰ' ਦੀ,
ਭਾਣੇ ਵਿਚ ਮੈਂ ਇਕ ਤਸਵੀਰ ਦੇਖੀ।

* * *



## ਸਿੱਖੀ ਦੀ ਸ਼ਾਨ-ਭਾਈ ਰਣਧੀਰ ਸਿੰਘ

- *ਜੋਗਿੰਦਰ ਸਿੰਘ ਕੰਗ

ਅਠਾਰਾਂ ਸੌ ਅਠੱਤਰ ਜੁਲਾਈ ਸੱਤ ਈਸਵੀ ਨੂੰ,
ਰੂਹ ਇਕ ਗੁਰਮੁਖ ਸੀ ਪ੍ਰਗਟ ਸੰਸਾਰ ਹੋਈ।
ਪਿਤਾ ਨੱਥਾ ਸਿੰਘ ਜੱਜ ਨਾਭਾ ਹਾਈਕੋਰਟ ਦੇ ਸੀ
ਮਾਤਾ ਪੰਜਾਬ ਕੌਰ ਜੱਗ ਰੁਸ਼ਨਾਰ ਹੋਈ।
ਵੰਸ਼ ਭਾਈ ਭਗਤੂ 'ਚੋਂ ਉਹਨਾਂ ਦੇ ਨਾਨਕੇ ਸੀ
ਪੰਜਵੇਂ ਦਾਤਾਰ ਜੀ ਦੀ ਕ੍ਰਿਪਾ ਅਪਾਰ ਹੋਈ।
ਜ਼ਿਲ੍ਹਾ ਲੁਧਿਆਣਾ ਪਿੰਡ ਨਾਰੰਗਵਾਲ ਜਾਣੇ ਆਮ
ਜਿਸ ਉਤੇ ਲੱਖ-ਲੱਖ ਰਹਿਮਤ ਦਾਤਾਰ ਹੋਈ।

ਲਾਹੌਰ ਸ਼ਹਿਰ ਵਿਚੋਂ ਉੱਚ ਵਿੱਦਿਆ ਗ੍ਰਹਿਣ ਕੀਤੀ
ਤਹਿਸੀਲਦਾਰ ਨਾਇਬ ਦੀ ਨੌਕਰੀ ਵੀ ਪਾਈ ਸੀ।
ਗੁਰਮਤਿ ਦੇ ਮਾਰਗੀ ਪਰਮਾਰਥ ਦੇ ਪਾਂਧੀ ਬਣੇ
ਨਾਮ ਰੰਗ ਵਿਚ ਉਹਨਾਂ ਜ਼ਿੰਦਗੀ ਰੰਗਾਈ ਸੀ।
ਪ੍ਰੇਮ ਤੇ ਵੈਰਾਗ ਵਾਲੇ ਖ਼ੂਬ ਪ੍ਰਵਾਹ ਚੱਲੇ
ਕੀਰਤਨ ਅਖੰਡ ਵਾਲੀ ਲਹਿਰ ਵੀ ਚਲਾਈ ਸੀ।
ਨਸ਼ਿਆਂ, ਕੁਕਰਮਾਂ ਦੇ ਸਦਾ ਹੀ ਵਿਰੋਧੀ ਰਹੇ
ਵੈਸ਼ਨੋ ਬਿਰਤੀ ਵੀ ਉਹਨਾਂ ਅਪਨਾਈ ਸੀ।

ਪਰਮ-ਪਦ ਵਾਲੀ ਪਦਵੀ 'ਤੇ ਜਾ ਪਹੁੰਚੇ
ਪੂਰਨ ਸਤੋਗੁਣ ਦਾ ਉਹ ਰੂਪ ਧਾਰ ਆਏ ਸੀ।
ਅੰਤਰ ਆਤਮ-ਜੋਤ ਦਾ ਪ੍ਰਕਾਸ਼ ਹੋਇਆ
ਦਿੱਬ-ਦ੍ਰਿਸ਼ਟੀ ਵਾਲੇ ਬਾਣ ਮਾਰ ਆਏ ਸੀ।
ਖੰਡ-ਖੰਡ ਤੋਂ ਅਖੰਡ ਲਹਿਰ ਪੈਦਾ ਕਰ
ਕੀਰਤਨ-ਮੰਡਲਾਂ ਨੂੰ ਕਰਨ ਜ਼ਾਹਰ ਆਏ ਸੀ।
ਜੀਵਨ ਦੀ ਜੁਗਤ ਲੈ, ਪ੍ਰੇਮ ਦੀ ਭੁਗਤਿ ਲੈ,
ਕਰਨ ਲਈ ਕਈ ਜੱਗ ਪਰ-ਉਪਕਾਰ ਆਏ ਸੀ।

ਨਾਮ ਵਾਲੇ ਰੰਗ ਵਿਚ ਜੀਵਨ ਨੂੰ ਰੰਗ ਉਹਨਾਂ
ਰੰਗ ਮਜੀਠ ਵਾਲਾ ਜੀਵਨ ਵੀ ਧਾਰਿਆ ਸੀ।
ਕੀਰਤਨ ਦੇ ਰੰਗ ਵਿਚ ਸੰਗਤਾਂ ਨੂੰ ਰੰਗਦੇ ਸੀ
ਅੰਮ੍ਰਿਤ ਨਾਮ ਨਾਲ ਜੀਭਾ ਦੇ ਉਚਾਰਿਆ ਸੀ।
ਜਿਹੜੇ ਉਹਦਾ ਸੰਗ ਮਾਣ ਨਾਮ-ਬਾਣੀ ਨਾਲ ਜੁੜੇ
ਦੇਹੀ ਵਾਲੇ ਪੰਜ ਚੋਰਾਂ ਤਾਂਈ ਉਹਨਾਂ ਮਾਰਿਆ ਸੀ।
ਗੁਰਮਤਿ-ਪੰਧ ਤੋਂ ਬਿਬੇਕ ਨੂੰ ਪਾਇਆ ਜਿਹਨੇ,
ਸਾਰੇ ਸਿੱਖ ਪੰਥ ਨੇ ਉਹਨੂੰ ਸਤਿਕਾਰਿਆ ਸੀ।

ਗ਼ਦਰ ਲਹਿਰ ਵਿਚ ਜਦੋਂ ਉਹਨਾਂ ਪ੍ਰਵੇਸ਼ ਕੀਤਾ
ਬਹੁਤ ਕਠਿਨਾਈਆਂ ਉਦੋਂ ਬਣ ਬਣ ਆਈਆਂ ਸੀ।
ਜੇਲ੍ਹ ਦੇ ਤਸੀਹੇ ਤੇ ਕੜਾਕਿਆਂ ਦੀ ਤਾਂਈ ਝੱਲ
ਯਾਰੜੇ ਦੀ ਪ੍ਰੀਤ ਵਿਚ ਅੱਖੀਆਂ ਹੀ ਲਾਈਆਂ ਸੀ।
ਸਰਬ ਲੋਹ ਵਾਲੇ ਉਹ ਧਾਰਨੀ ਅਦੁੱਤੀ ਬਣੇ
ਰਹਿਤ-ਮਰਿਯਾਦਾ ਦੀਆਂ ਰੀਤਾਂ ਦ੍ਰਿੜਾਈਆਂ ਸੀ।
ਗੁਰਮਤਿ ਸਿਧਾਂਤ ਵਾਲੇ ਪਰਚਮ ਲੈ ਉਹਨਾਂ
ਕਾਨੇ ਗੱਡ ਸਿੱਖੀ ਵਾਲੇ ਲੀਕਾਂ ਕੁਝ ਪਾਈਆਂ ਸੀ।

ਕੀਰਤਨ ਬਿਹਬਲਤਾ ਅਭਿਆਸ ਕਮਾਈਆਂ ਕਰ
ਅਨਹਦ ਨਾਦੁ ਦੀਆਂ ਖ਼ੂਬ ਧੁਨਕਾਰਾਂ ਸੀ।
ਬਾਣੀ ਦੇ ਅਣਿਆਲੇ ਤੀਰ ਵਿੰਨ੍ਹਦੇ ਸੀ ਹਿਰਦਿਆਂ ਨੂੰ
ਅੰਮ੍ਰਿਤ ਭਿੰਨੇ ਲੋਇਣ ਜਦ-ਜਦ ਮਾਰਦੇ ਫੁਹਾਰਾਂ ਸੀ।
ਚੜ੍ਹਦੀ ਕਲਾ 'ਚ ਸਦਾ ਸ਼ੇਰ ਵਾਂਗ ਭਬਕਦੇ ਸੀ,
ਸਬਕ ਸਿਖਾਏ ਕਈ ਵੈਰੀ ਖੂੰਖਾਰਾਂ ਸੀ।
ਝਿਮ ਝਿਮੇ ਝਿਮ ਝਿਮ ਅੰਮ੍ਰਿਤ ਵਰਸਦਾ ਸੀ,
ਰੀਤ ਪ੍ਰਤੀਤ ਤੇ ਪ੍ਰੀਤ ਝੁਨਕਾਰਾਂ ਸੀ।

ਪੰਨੇ ਇਤਿਹਾਸ ਦੇ ਬਣ ਗਏ ਬੋਲ ਉਹਦੇ,
ਬਾਣੀ ਅਤੇ ਬਾਣੇ ਦੇ ਪਏ ਚਮਕਾਰੇ ਸੀ।
ਗੁਰ-ਸਿੱਖਾਂ ਨਾਲ ਉਸ ਪ੍ਰੀਤ ਐਸੀ ਪਾਈ ਡਾਢੀ,
ਮੋਹ ਲੈਂਦੇ ਸ਼ਬਦ ਉਹਦੇ ਬਹੁਤ ਹੀ ਨਿਆਰੇ ਸੀ।
ਸੰਗਤਾਂ ਦੇ ਇਕੱਠ ਵਿਚ ਉਸ ਵੱਡੇ-ਵੱਡੇ ਕਈ ਕੀਤੇ,
ਸੰਗਤਾਂ ਦੇ ਵਿਚ ਉਹ ਬੜੇ ਹੀ ਪਿਆਰੇ ਸੀ।

ਨਾਮ ਰਣਧੀਰ ਸਿੰਘ ਧੀਰਜ ਉਹ ਪੰਥ ਦਾ ਸੀ,
ਤਾਂ ਹੀ ਪੰਥ ਵਿਚ ਉਹ ਬੜੇ ਸਤਿਕਾਰੇ ਸੀ।

ਜੱਸ ਉਹਦਾ ਆਓ ਗਾਈਏ ਸਾਰੇ ਜਥੇਬੰਦ ਹੋ ਕੇ,
ਪੰਥ ਨੂੰ ਹਲੂਣ ਕੇ ਜਿਸ ਨੇ ਜਗਾਇਆ ਸੀ।
ਗੀਤ ਉਸ ਪਿਆਰੜੇ ਦੇ ਲਿਖ ਲਿਖ ਗਾ ਲਈਏ,
ਕੁਰਬਾਨੀਆਂ ਦਾ ਰਾਗ ਜਿਸ ਸ਼ਰ੍ਹੇਆਮ ਗਾਇਆ ਸੀ।
ਅਲੰਬਰਦਾਰ ਬਣ ਗਏ ਉਹ ਸਿੱਖੀ ਦੀ ਸ਼ਾਨ ਵਾਲੇ,
ਸਿੱਖੀ ਵਾਲੀ ਅਜਬ ਜਿਸ ਪ੍ਰੀਤ ਨੂੰ ਨਿਭਾਇਆ ਸੀ।
'ਕੰਗ' ਉਹਦਾ ਜੱਸ ਕਦੇ ਕਲਮ ਲਿਖ ਸਕਦੀ ਨਾ,
ਪੰਥ ਤਾਂਈ ਜਿਸ ਗੂੜ੍ਹਾ ਪਿਆਰ ਪ੍ਰਗਟਾਇਆ ਸੀ।

* * *

* ਲੁਧਿਆਣਾ।



# ਉੱਚਾ ਦਰ ਦਰਵੇਸ਼ਾਂ ਦਾ

- *ਪਰਮਵੀਰ ਸਿੰਘ

ਖ਼ਾਬ ਨਾ ਸਈਓ ਅੱਖੀਂ ਡਿੱਠਾ,
ਉੱਚਾ ਦਰ ਦਰਵੇਸ਼ਾਂ ਦਾ,
ਚਉਰ ਨਾਮ ਦਾ ਫਿਰੇ ਚੁਫੇਰੇ,
ਚਾਨਣ ਕੁਲ ਵਰੇਸਾਂ ਦਾ।

ਕਣ ਕਣ ਬੋਲੇ ਤੂੰ ਹੀ ਤੂੰ,
ਚੋਜੀ ਵਣਜ ਨਿਰਾਲੇ,
ਸਭ ਕਿਛੁ ਤੇਰਾ ਮੈਂ ਕਿਛ ਨਾ ਹੀ,
ਪੰਛੀ ਹਾਂ ਪਰਦੇਸਾਂ ਦਾ।

ਨਾ ਕੋਈ ਤ੍ਰਿਖਾ ਨਾ ਭੁੱਖ ਸਤਾਉਣਾ,
ਕਾਲ ਵੀ ਰੁਕਿਆ ਜਾਪੇ,
ਮਸਤੀ ਪੀਣੀ ਨਾਮ ਦਾ ਬਾਣਾ,
ਵਾਸਾ ਕਿਹੜਿਆਂ ਦੇਸਾਂ ਦਾ।

ਰੁੱਖੀ ਖਾ ਕੇ ਸੁੱਖ ਜਦ ਮੰਗਣੀ,
ਹਰ ਰੰਗ ਭਏ ਅਚੰਭਾ,
ਨੈਣ ਸਾਧ ਦੇ ਤੱਕਦਾ ਹੋਰ ਏ,
ਓਏ ਰਾਜ਼ ਕੀ ਲੰਮੜੇ ਕੇਸਾਂ ਦਾ।

ਖਾਕ ਪਿਆਰਿਆ ਮਿਲੇ ਖਾਕ ਨੂੰ,
ਖੁੱਲ੍ਹਣ ਸੁਰਤੀ ਬੂਹੇ,
ਮਹਿਰਮ ਮੇਰਾ ਤੂੰ ਜੋ ਹੋਇਉਂ,
ਮਾਣ ਕੀ ਸੂਹੇ ਵੇਸਾਂ ਦਾ?

ਪਾਰਸ ਪਾਰਸ ਅਪਰਸ ਹੀ ਰਹਿਣਾ,
ਐਸੀ ਜਾਤ ਫ਼ਕੀਰੀ,
ਜ਼ਾਹਿਰ ਤੋਂ ਕਦੀ ਲੁੱਕ ਛਿੱਪ ਜਾਣਾ,
ਕਾਇਲ ਤੇਰਿਆਂ ਭੇਸਾਂ ਦਾ।

ਉੱਚਾ ਦਰ ਦਰਵੇਸ਼ਾਂ ਦਾ,
ਜੀ ਉੱਚਾ ਦਰ ਦਰਵੇਸ਼ਾਂ ਦਾ।

* * *

* ਸਰੀ, ਕੈਨੇਡਾ।

# ਸਦਕੇ

- *ਹਰਦੇਵ ਸਿੰਘ ਗਰੇਵਾਲ

ਸੇਵਾ, ਸਿਮਰਨ, ਕੁਰਬਾਨੀ ਦੇ ਸਿਰ ਸੁਸ਼ੋਭਿਤ ਤਾਜ ਦੇ ਸਦਕੇ।
ਗੂੰਜੀ ਬੇਖੌਫ਼ ਹੋਕੇ, ਸੱਚ ਦੀ ਆਵਾਜ਼ ਦੇ ਸਦਕੇ।

ਬੇਥਾਹ ਧੀਰਜ, ਗੰਭੀਰਤਾ ਤੇ ਸਹਿਜ ਦੇ ਸਦਕੇ।
ਆਕਾਸ਼ਾਂ ਤੋਂ ਉਚੇਰੀ ਬੇ-ਧੜਕ ਪ੍ਰਵਾਜ਼ ਦੇ ਸਦਕੇ।

ਹੁਕਮ ਤੇ ਰਜ਼ਾ ਵਿਚ ਰਹਿਣਾ, ਨਿਰੰਤਰ ਜਾਪ ਵਿਚ ਰਹਿਣਾ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਇਕੋ ਸਦਾ ਮਹਾਰਾਜ ਦੇ ਸਦਕੇ।

ਗੁਰੂ ਘਰ ਦੀ ਬੇਅਦਬੀ ਨਾ ਸਹੀ, ਨਾ ਈਨ ਸਰਕਾਰੀ।
ਬਾਣਾ, ਬਾਣੀ ਦੇ ਪਹਿਰੇਦਾਰ, ਮਹਾਂ ਜਾਂਬਾਜ਼ ਦੇ ਸਦਕੇ।

ਜੇਲ੍ਹਾਂ, ਬੇੜੀਆਂ, ਜ਼ੁਲਮੀ ਤਸੀਹੇ, ਭੁੱਖ ਹੜਤਾਲਾਂ,
ਚੜ੍ਹਦੀ ਕਲਾ ਵਿਚ ਵਿਚਰੇ, ਮਰਦ-ਬੇ-ਮੁਹਤਾਜ ਦੇ ਸਦਕੇ।

ਨਾਂ-ਰੰਗਵਾਲ ਸੀ, ਚਲੂਲਾ ਨਾਮ-ਰੰਗ ਚੜਿਆ,
ਤਪੱਸਿਆ, ਘਾਲਣਾ, ਕੀਰਤੀ ਦੇ ਰਾਜ ਦੇ ਸਦਕੇ।

ਜੁੜਨ ਪਾਕ-ਰੂਹਾਂ, ਖੜ੍ਹਕਦੇ ਬਾਣੀ ਦੇ ਰਹੇ ਖੰਡੇ।
ਦਸ਼ਮੇਸ਼-ਰਹਿਮਤੀ 'ਗੁਜਰਰਵਾਲੀ' ਢਾਬ ਦੇ ਸਦਕੇ।

ਭਾਈ ਵਰਿਆਮ ਸਿੰਘ ਦੀ ਕੁਟੀਆ, 'ਫੱਲੇਵਾਲ' ਨਗਰ ਮੇਰੇ।
ਲਾਈਆਂ ਕੀਰਤਨੀ ਛਹਿਬਰਾਂ, ਲਾਜਵਾਬ ਦੇ ਸਦਕੇ।

ਪਹਿਰਾ ਖ਼ਾਲਸਾਈ ਸ਼ਾਨ, ਗੁਰਮਤਿ ਅਤੇ ਸੱਚ ਉੱਤੇ।
ਇਨਕਲਾਬੀ, ਦੇਸ਼-ਭਗਤੀ ਦੇ ਵੱਖਰੇ ਅੰਦਾਜ਼ ਦੇ ਸਦਕੇ।

ਭਾਈ ਸਾਹਿਬ ਜੀ ਦੀ ਅਜ਼ੀਮ ਸ਼ਖ਼ਸੀਅਤ ਨੂੰ ਸੌ ਸੌ ਵਾਰ ਸੱਜਦਾ ਹੈ।
ਨਿਰਾਲੇ, ਨਿਸ਼ਕਾਮ, ਗੁਰਮੁੱਖ, ਬਾਦਸ਼ਾਹ-ਬੇਤਾਜ ਦੇ ਸਦਕੇ।

* * *

* ਕਲਕੱਤਾ।

# ਸਿਦਕੀ ਯੋਧਾ ਭਾਈ ਰਣਧੀਰ ਸਿੰਘ ਜੀ

- *ਜੋਰਾ ਸਿੰਘ

ਰਲ-ਮਿਲ ਵਾਚੀਏ ਇਤਿਹਾਸ ਦੇ ਪੰਨਿਆਂ ਨੂੰ,
ਕਿੰਨੇ ਉੱਚੇ ਸੁੱਚੇ ਨੇ ਖਾਲਸਈ ਕਿਰਦਾਰ ਸਿੰਘੋ।

ਖ਼ਾਲਸਾ ਡੋਲਦਾ ਨਹੀਂ ਜ਼ੁਲਮ ਦੇ ਝੱਖੜਾਂ ਤੋਂ,
ਤਨ ਮਨ ਤੇ ਜਾਂਦਾ ਹੈ ਕਸ਼ਟ ਸਹਾਰ ਸਿੰਘੋ।

ਜੇਕਰ ਜ਼ਬਰ ਜ਼ੁਲਮ ਨਾਲ ਪੱਤ ਝੜ ਆ ਜਾਵੇ,
ਸੰਤ ਸਿਪਾਹੀ ਮੋੜ ਕੇ ਲਿਉਣ ਬਹਾਰ ਸਿੰਘੋ।

ਠੱਲਣ ਵਾਸਤੇ ਜ਼ੁਲਮ ਦੀਆਂ ਹਨੇਰੀਆਂ ਨੂੰ,
ਰਣਧੀਰ ਸਿੰਘ ਵਰਗੇ ਭੇਜੇ ਆਪ ਕਰਤਾਰ ਸਿੰਘੋ।

ਬਗਲੇ ਭਟਕਦੇ ਰਹਿੰਦੇ ਮਗਰ ਨੇ ਡੱਡੀਆਂ ਦੇ,
ਹੰਸ ਮੋਤੀ ਚੁਗ ਜਾਂਦੇ ਨੇ ਬਣ ਸਚਿਆਰ ਸਿੰਘੋ।

ਭਾਈ ਸਾਹਿਬ ਛੱਡ ਕੇ ਝੂਠ ਦੀ ਚਾਕਰੀ ਨੂੰ,
ਲੱਭਣ ਵਾਸਤੇ ਤੁਰ ਪਏ ਸੱਚੀ ਸਰਕਾਰ ਸਿੰਘੋ।

ਘਾਲਣਾ ਘਾਲਕੇ ਗੁਰੂ ਦੀ ਮਿਹਰ ਹੋ ਗਈ,
ਹੋ ਗਿਆ ਪ੍ਰਮਾਰਥ ਦੀ ਬੇੜੀ ਵਿਚ ਸਵਾਰ ਸਿੰਘੋ।

ਖ਼ਾਲਸਾ ਬਾਣੀ ਤੇ ਬਾਣੇ ਦੇ ਵਿਚ ਪਰਪੱਕ ਹੋ ਕੇ,
ਤੁਰਿਆ ਬਾਗੀ ਜਾਂ ਬਾਦਸ਼ਾਹ ਕਰਨ ਤਿਆਰ ਸਿੰਘੋ।

ਜੱਥਾ ਛੁਹਣ ਲੱਗ ਪਿਆ ਨਿੱਤ ਬੁਲੰਦੀਆਂ ਨੂੰ,
ਐਕਸ਼ਨ ਕੀਤੇ ਕੁਝ ਗੁਪਤ ਤੇ ਕੁਝ ਜਾਹਰ ਸਿੰਘੋ।

ਸਾਮਰਾਜ ਤੋਂ ਬਾਗੀ ਹੋਣ ਦਾ ਕੇਸ ਚਲਾ ਕੇ ਤੇ,
ਹੁਕਮ ਕਾਲੇ ਪਾਣੀਆਂ ਦੀ ਸਜ਼ਾ ਦੇ ਚਾੜ੍ਹ ਸਿੰਘੋ।

ਹੁਣ ਮੀਰੀ ਪਾਉਣ ਲਈ ਤਸ਼ੱਦਤ ਦੇ ਦੌਰ ਚੱਲੇ,
ਪੀਰੀ ਦਾ ਹੋਣ ਨਹੀਂ ਦਿੱਤਾ ਨੀਂਵਾ ਮਿਆਰ ਸਿੰਘੋ।

ਤੱਕ ਕੇ ਕੰਧਾਂ ਜੇਲ੍ਹ ਮੁਲਤਾਨ ਦੀਆਂ ਕੰਬੀਆਂ ਸੀ,
ਭੁੱਖਣ ਭਾਣਿਆਂ ਨੇ ਲਏ ਸੀ ਕਸ਼ਟ ਸਹਾਰ ਸਿੰਘੋ।

ਹੱਥ ਕੜੀਆਂ ਤੇ ਬੇੜੀਆਂ ਦੇ ਛੈਣੇ ਵੱਜਦੇ ਸੀ,
ਹਜ਼ਾਰੀ ਬਾਗ ਦੀ ਜੇਲ੍ਹ ਵੀ ਲੱਗੇ ਦਰਬਾਰ ਸਿੰਘੋ।

ਰਾਜ ਮੰਦਰੀ ਜੇਲ੍ਹ ਵਿੱਚ ਦੇਗਾਂ ਵਰਤੀਆਂ ਸੀ,
ਕੈਦੀ ਤੇ ਅਫਸਰ ਵੀ ਹੋ ਗਏ ਭਵ ਜਲੋਂ ਪਾਰ ਸਿੰਘੋ।

ਕਾਲ ਕੋਠੜੀਆਂ ਵਿੱਚ ਵੀ ਖ਼ਾਲਸਈ ਸ਼ਾਨ ਰੱਖੀ,
ਹੱਥ ਅੱਡ ਕੇ ਨਾ ਕੀਤੀ ਸਲਾਮ ਸਰਕਾਰ ਸਿੰਘੋ।

ਸ਼ਮਾਂ ਹਾਰ ਗਈ ਦੇਖ ਕੇ ਸਿਦਕ ਪਤੰਗਿਆਂ ਦਾ,
ਜਦੋਂ ਸੜ੍ਹਨ ਵਾਲਿਆਂ ਮੁੱਕਣ ਨਾ ਦਿੱਤੀ ਕਤਾਰ ਸਿੰਘੋ।

ਭਾਰਤੀ ਵਿਸਰ ਗਏ ਬਾਬਿਆਂ ਦੀਆਂ ਕੁਰਬਾਨੀਆਂ ਨੂੰ,
ਜਿਹਨਾਂ ਦੇ ਸਿਦਕ ਨਾਲ ਦੇਸ਼ ਤੇ ਆਈ ਬਹਾਰ ਸਿੰਘੋ।

ਜੋਗਾ ਸਿੰਘਾ ਕਰਣੀ ਵਾਲਿਆਂ ਦੇ ਵਾਂਗ ਠਿੱਲ ਕੇ ਹੀ,
ਬੇੜੀ ਖ਼ਾਲਸਾ ਰਾਜ ਦੀ ਵੀ ਲੱਗੇਗੀ ਪਾਰ ਸਿੰਘੋ।

* * *

* ਨਿਊਜਰਸੀ, ਅਮਰੀਕਾ।



## ਸੰਤ ਰਣਧੀਰ ਸਿੰਘ ਨਾਮੁ ਲਿਵ ਲਾਈ ਜਿਨ੍ਹਾਂ

- *ਗਿਆਨੀ ਸੰਤ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ

ਦਿੱਲੀ ਮੇਂ ਰਕਾਬ ਗੰਜ ਕੰਧ ਢਾਹੀ ਜੋ ਫਿਰੰਗੀ
ਸਿੰਘ ਸਵਾਧਾਨ ਜਾਗੇ ਸੀਸਾਂ ਤਾਈਂ ਲਾਵਨੇ।
ਭਾਈ ਰਣਧੀਰ ਸਿੰਘ ਸੀਸ ਦੇਣ ਤੱਕ ਗਏ,
ਕੰਧ ਉਸਰਾਲੀ ਫਿਰ ਨਹੀਂ ਘਬਰਾਵਨੇ।
ਸੰਤ ਰਣਧੀਰ ਸਿੰਘ ਨਾਮੁ ਲਿਵ ਲਾਈ ਜਿਨ੍ਹਾਂ
ਕੀਰਤਨ ਅਖੰਡ ਕਰੇ ਮਨ ਤ੍ਰਿਪਤਾਵਨੇ।
ਸਤਰਾਂ ਸਾਲ ਜੇਲ੍ਹ ਕਟੀ ਸਰਬ ਲੋਹ ਬੀਚ ਛਕੇ,
ਧੰਨ ਗੁਰੂ ਪਿਆਰੇ ਮਨ ਤਨ ਰੰਗ ਗਾਵਨੇ।

* * *

*(ਗ੍ਰੰਥ ਗੁਰਮੁੱਖ ਪ੍ਰਕਾਸ਼, 27 ਜੂਨ 1970, ਸਫਾ 207
'ਪ੍ਰਕਾਸ਼ ਪਟਿਆਲਾ' ਵਿਚੋਂ ਧੰਨਵਾਦ ਸਹਿਤ)



# ਭਾਈ ਰਣਧੀਰ ਸਿੰਘ ਨੂੰ ਯਾਦ ਕਰਦਿਆਂ

- *ਡਾ. ਸਰਬਜੋਤ ਕੌਰ

ਹੋਇਆ ਹੁਕਮ ਇਕ ਗੁਰਮੁਖ ਪਿਆਰੜੇ ਦਾ
ਸੁਣਾਓ ਗੱਲ ਕੋਈ ਉਸ ਰੰਗ ਰਗੇਤੜੇ ਦੀ।
ਚੜ੍ਹਿਆ ਚਾਅ ਮੈਨੂੰ ਕੁਝ ਲਿਖਣੇ ਦਾ
ਲੱਗੀ ਆਉਣ ਯਾਦ ਮਿੱਤਰ ਪਿਆਰੜੇ ਦੀ।
ਅੱਖਾਂ ਅੱਗੇ ਤਸਵੀਰ ਇਕ ਉੱਭਰ ਆਈ
ਅੱਖਾਂ ਮੁੰਦੀ ਬੈਠੇ ਸ਼ਾਂਤ ਚਿਤੇਤਰੇ ਦੀ।
ਅੱਠ ਪਹਿਰ ਗੁਰੂ ਦੀ ਯਾਦ ਅੰਦਰ
ਰਹਿੰਦੇ ਮਸਤ ਇਕ ਮਸਤੇਤੜੇ ਦੀ।

ਖੰਡੇ ਵਾਲੜੇ, ਚੱਕਰਾਂ ਵਾਲੜੇ ਦੀ
ਉਭਰੀ ਇਕ ਤਸਵੀਰ ਜਦ ਚਿੱਤ ਅੰਦਰ।
ਆਂਗਨ ਐਸਾ ਹੋਇਆ ਨੂਰੋ-ਨੂਰ ਮੇਰਾ
ਸੂਰਜ, ਚੰਨ ਉੱਤਰੇ ਜੀਕਰ ਰਿਦ ਅੰਦਰ।
ਅੱਖੀਆਂ ਦੇਖਣ ਕਿਤੇ ਭਿੰਨੜੀ ਰੈਣ ਬੈਠਾ
ਛੈਣੇ ਪਕੜ ਪਿਆਰੜੇ ਦੀ ਯਾਦ ਅੰਦਰ।
ਕਿਤੇ ਫੜ ਵਾਜਾ ਮਸਤੀ ਵਿਚ ਗਾਵੇ
ਵਸੀ ਬਾਣੀ ਜੋ ਉਸ ਰੋਮ-ਰੋਮ ਅੰਦਰ।

ਨੈਣੀ ਡਿੱਠਾ ਐਬਟਾਬਾਦ ਦੇ ਵਿਚ
ਨਜ਼ਰ 'ਵਾਹਿਗੁਰੂ' ਸ਼ਬਦ ਤੇ ਟਿਕਾਈ ਬੈਠਾ।
ਐਸੀ ਕਲਾ ਵਰਤਾਈ ਪਾਤਸ਼ਾਹ ਸੱਚੜੇ ਨੇ
ਵੇਖ ਮਨ ਹੀ ਮਨ ਮੁਸਕਾਈ ਬੈਠਾ।
ਨਾਲੇ ਚੌਂਕੜਾ ਲਾਈ ਪਾਠ ਅਖੰਡ ਸੁਣੇ
ਕਰੇ ਕੰਮ ਨਾਲੇ ਦਫ਼ਤਰ ਵਿਚ ਬੈਠਾ।
ਹੱਥ ਜੋੜ ਪਿਆ ਕਰੇ ਬੇਨੰਤੀ
ਅੰਦਰੇ ਅੰਦਰ ਹੋ ਸ਼ੁਕਰਗੁਜ਼ਾਰ ਬੈਠਾ।

ਕਦੇ ਜਾ ਬੈਠਾ ਤਸੀਲਦਾਰ ਬਣ ਕੇ
ਲੱਗਾ ਦੇਸ਼ ਤੇ ਕੌਮ ਸੰਵਾਰਨੇਂ ਨੂੰ।
ਪਿਤਾ ਸਾਹਮਣੇ ਡੀ.ਸੀ., ਫਿਸ਼ਰ ਡਾਕਟਰ ਨੂੰ
ਬੈਠਾ ਖਰੀਆਂ-ਖਰੀਆਂ ਸੁਣਾਵਣੇ ਨੂੰ।
ਸੇਵਾ ਖ਼ਲਕਤ ਦੀ ਖ਼ਾਲਕ ਸੇਵਾ ਸਮਝ
ਲੱਗਾ ਆਉਣ ਸੀ ਡਿਊਟੀ ਨਿਭਾਵਣੇ ਨੂੰ।
ਪਰ ਦੇਖ ਸਰਕਾਰ ਦਾ ਰੂਪ ਦੂਜਾ
ਚਾਹੇ ਕੂੜ ਤੋਂ ਖਹਿੜਾ ਛੁਡਾਵਣੇ ਨੂੰ।

ਦੇਸ਼ ਆਜ਼ਾਦੀ ਦੀ ਜਦੋਂ ਗੱਲ ਚੱਲੀ
ਕਮਰਕੱਸਾ ਕਰ ਉਹ ਮੈਦਾਨੇ-ਜੰਗ ਨਿਤਰਿਆ।
ਕੰਧ ਗੰਜ-ਰਕਾਬ ਦੀ ਰੋਕਣੇ ਲਈ
ਜਥਾ ਲੈ ਸਿੰਘਾਂ ਦਾ ਦਿੱਲੀ ਜਾ ਉਤਰਿਆ।
ਲੁਧਿਆਣਿਓਂ ਬਾਅਦ ਮੁਲਤਾਨ ਦੀ ਜੇਲ੍ਹ ਦੇ ਵਿਚ
ਭੁੱਲ ਹੜਤਾਲਾਂ ਦਾ ਐਸਾ ਦੌਰ ਚੱਲਿਆ।
ਡਾਕਟਰ ਕਰਨ ਮਿੰਨਤਾਂ, ਅਫ਼ਸਰ ਘਬਰਾਉਣ ਲੱਗੇ
ਨਾਮ-ਆਹਾਰ ਅੱਗੇ ਕਿਸੇ ਨਾ ਜ਼ੋਰ ਚੱਲਿਆ।

ਮੁਲਤਾਨੋਂ ਹਜ਼ਾਰੀ ਬਾਗ ਫਿਰ ਪਾਏ ਚਾਲੇ
ਜਿੱਥੇ ਚੱਲਿਆ ਗੁਰਬਾਣੀ ਦਾ ਪ੍ਰਵਾਹ ਹੈ ਸੀ।
ਤਿੰਨ ਹਫ਼ਤੇ ਦੀ ਕੰਮ ਤੇ ਭੁੱਖ ਹੜਤਾਲ ਨੇ
ਭਾਵੇਂ ਸਖ਼ਤੀਆਂ ਦਿੱਤੀਆਂ ਵਧਾ ਹੈ ਸੀ।
ਹੱਥਕੜੀਆਂ, ਬੇੜੀਆਂ ਨਾਲ ਵਿਚ ਧੁੱਪਾਂ
ਖੜ੍ਹਾ ਰੱਖਿਆ ਕਈ ਕਈ ਦਿਨ ਹੈ ਸੀ।
ਪਰ ਛੈਣੇ ਬਣਾ ਹੱਥ ਦੀਆਂ ਕੜੀਆਂ ਨੂੰ
ਦਿੱਤੀ ਪਾ ਗੁੰਜਾਰ ਜੇਲ੍ਹਾਂ ਵਿਚ ਹੈ ਸੀ।

ਹਜ਼ਾਰੀ ਬਾਗੋਂ ਮਦਰਾਸੋਂ ਹੁੰਦੇ ਹੋਏ
ਪਹੁੰਚੇ ਆਣ ਰਾਜਮੰਦਰੀ ਜੇਲ੍ਹ ਦੇ ਵਿਚ।
ਤਰ੍ਹਾਂ-ਤਰ੍ਹਾਂ ਦੇ ਦੁੱਖ ਤੇ ਭੁੱਖ ਸਹਿ ਕੇ
ਰਹੇ ਅਡੋਲ ਉਹ ਅਦੁੱਤੀ ਖੇਲ੍ਹ ਦੇ ਵਿਚ।
ਗਊ ਮਾਸ, ਤਮਾਕੂ ਤੇ ਕੇਸ ਬੇਅਦਬੀ
ਡਰਾਵੇ ਦਿੱਤੇ ਨੇ ਜੇਲ੍ਹਰ ਜੇਲ੍ਹ ਦੇ ਵਿਚ।

ਐਪਰ ਸੁਣ ਅਰਦਾਸਾਂ ਪੰਥ ਖਾਲਸੇ ਦੀਆਂ
ਆਣ ਬਹੁੜਿਆ ਗੁਰੂ ਮੁਸ਼ਕਲ ਵੇਲ ਦੇ ਵਿਚ।

ਸੋਲ੍ਹਾਂ ਬਰਸ ਦੀ ਕਰੜੀ ਜੇਲ੍ਹ ਕੱਟ ਕੇ
ਪਹੁੰਚੇ ਘਰ ਜੈਕਾਰਿਆਂ ਦੀ ਗੂੰਜ ਅੰਦਰ।
ਚਿਰੀ ਵਿਛੁੰਨਿਆਂ ਦੇ ਸੰਜੋਗੀ ਹੋਏ ਮੇਲੇ
ਵਾਜੇ, ਢੋਲਕੀਆਂ, ਛੈਣਿਆਂ ਦੀ ਗੂੰਜ ਅੰਦਰ।
ਬਿਰਹੁੰ ਵਿਛੁੰਨਿਆਂ ਦੇ ਸੰਜੋਗੀ ਹੋਏ ਮੇਲੇ
ਅਖੰਡ ਕੀਰਤਨ ਦੀ ਅਤੁੱਟ ਗੂੰਜ ਅੰਦਰ।
ਸੜਕਾਂ, ਚੌਂਤਰਿਆਂ, ਮਕਾਨਾਂ ਦੀਆਂ ਛੱਤਾਂ ਉਪਰੋਂ
ਉਠਦੀ ਖੁਸ਼ੀ, ਸ਼ੁਕਰਾਨੇ ਦੀ ਗੂੰਜ ਅੰਦਰ।

ਭਾਈ ਸਾਹਿਬ ਜਿਹਾ ਸੂਰਮਾ ਇਸ ਜੱਗ ਅੰਦਰ
ਹੁੰਦਾ ਪੈਦਾ ਕਦੀ ਕਦਾਈਂ ਹੈ ਜੀ।
ਮੀਰੀ-ਪੀਰੀ ਦੋਹਾਂ ਦਾ ਮੇਲ ਕਰਕੇ
ਤੱਕੇ ਨੂਰ-ਅੱਲ੍ਹਾ ਜੋ ਵਿਚ ਲੁਕਾਈ ਹੈ ਜੀ।
ਆਪ ਜਪੇ ਤੇ ਦੂਜਿਆਂ ਤਾਈਂ ਜਪਾਵੇ
ਲੋਚੈ ਧੂੜ ਜਿਸਦੀ ਸਾਰੀ ਖੁਦਾਈ ਹੈ ਜੀ।
ਰਹਿਮਤ ਸਦਾ ਪਾਤਸ਼ਾਹ ਦੀ ਉਸ ਉਪਰ
ਜਿਸ ਰੂਹ ਵਿਚ ਰੂਹ ਮਿਲਾਈ ਹੈ ਜੀ।

ਗੁਰੂ ਮੇਲੇ ਉਸ ਚਿਰੀ ਵਿਛੁੰਨੜੇ ਨੂੰ
ਮਿਲੇ ਛਹੁ ਜੇ ਚੰਦ ਚੰਦੇਟੜੇ ਦੀ।
ਝੱਲ ਵਲੱਲੀ ਹੋ ਢਹਿ ਪਵਾਂ ਚਰਨੀਂ
ਹੋਇ ਰਹਾਂ ਧੂੜ ਰਸਕ ਰਸਕੇਟੜੇ ਦੀ।
ਰੱਬ ਕਰੇ ਜੇ ਰੂਹ-ਮਿਲਾਪ ਹੋਵੇ
ਮਿਲੇ ਗਲਵਕੜੀ ਉਸ ਸਜਨ ਸਜਨੇਟੜੇ ਦੀ।
ਅੰਦਰ ਤ੍ਰਿਪਤ ਹੋਵੇ, ਨਾਮ-ਰਸ ਮਿਲੇ
ਐਸੀ ਸ਼ਕਤਿ ਪ੍ਰੇਮ ਰੰਗ ਰਤੇਤੜੇ ਦੀ।

* * *

* ਲੁਧਿਆਣਾ।

# ਜੀਵਨ-ਕਿਰਨਾਂ

- *ਪ੍ਰਿੰਸੀਪਲ ਰਾਮ ਸਿੰਘ ਕੁਲਾਰ

ਸੂਰਾ ਸੋਈ ਜਾਣੀਐ, ਜਿਤੁ ਹਰਿ ਰੰਗ ਲਾਗਾ।
ਰਣ ਵਿਚ ਸੋਈ ਜੂਝਦਾ, ਜਿਸ ਮਸਤਕ ਦਾਗਾ।
ਐਸਾ ਸੀ ਰਣਧੀਰ ਸਿੰਘ, ਭਾਈ ਵਡਭਾਗਾ।
ਓਹੀ ਜਗਾਏ ਹੋਰਨਾਂ, ਜੋ ਖ਼ੁਦ ਹੈ ਜਾਗਾ।

ਭੇਜਿਆ ਧੁਰੋਂ ਅਕਾਲ-ਪੁਰਖ, ਜਦ ਜੱਗ 'ਤੇ ਆਇਆ।
ਨੱਥਾ ਸਿੰਘ ਸਰਦਾਰ ਦਾ, ਵਿਹੜਾ ਰੁਸ਼ਨਾਇਆ।
ਮਾਤਾ ਪੰਜਾਬ ਕੌਰ ਦੀ, ਉਹ ਕੁੱਖ ਦਾ ਜਾਇਆ।
ਨਾਰੰਗਵਾਲ ਦੇ ਨਗਰ ਨੂੰ, ਉਸ ਭਾਗ ਸੀ ਲਾਇਆ।

ਹੋਣਹਾਰ ਬਿਰਵਾ ਦੇ, ਜਿਵੇਂ ਚੀਕਨੇ ਪਾਤ।
ਸੋਨ-ਸਵੇਰਾ ਪਾ ਗਿਆ, ਜੀਵਨ ਤੇ ਝਾਤ।
ਪੜ੍ਹਨ ਵਿੱਚ ਜਮਾਤ 'ਚੋਂ, ਉਹ ਸਭ ਤੋਂ ਅੱਗੇ।
ਵਿਚ ਮੈਦਾਨਿ ਖੇਡ ਦੇ, ਕੋਈ ਨੇੜ ਨਾ ਲੱਗੇ।

ਨਾਮ ਜਪਣ ਦੀ ਚੇਟਕ ਸੀ, ਬਚਪਨ ਤੋਂ ਲੱਗੀ।
ਮਾਪਿਆਂ ਵਾਲੀ ਜੋਤ ਹੀ, ਲਟ ਲਟ ਹੋ ਜੱਗੀ।
ਕਰਤਾਰ ਕੌਰ ਜੀ ਜੁੜ ਗਏ, ਜੀਵਨ ਦੇ ਸੰਗੀ।
ਰੂਹ ਦੋਹਾਂ ਦੀ ਨਾਮ ਨਾਲ, ਗਈ ਹੋਰ ਵੀ ਰੰਗੀ।

ਸਾਲ 25 ਜਦ ਬੀਤਗੇ, ਮਿਲੀ ਅੰਮ੍ਰਿਤਧਾਰਾ।
ਮਨ ਤਨ ਇਸ ਰਾਹ ਤੁਰ ਪਿਆ, ਬੰਨ੍ਹ ਵੇਗ ਕਰਾਰਾ।

ਈਸਾਈ ਸਕੂਲ ਦੀ ਨੌਕਰੀ, ਵੀ ਰਾਸ ਨਾ ਆਈ।
ਥੋੜ੍ਹੀ ਉਮਰ ਨਿਗਰਾਨ ਵਜੋਂ, ਕਾਲਜ ਵਿਚ ਆਈ।

ਪੰਚ ਖ਼ਾਲਸਾ ਦੀਵਾਨ ਨਾਲ ਕੁਝ ਸਮਾਂ ਬਿਤਾਇਆ।
ਪਰ ਸੋਚਾਂ ਦੇ ਵਖਰੇਵੇਂ ਨੇ, ਬਹੁਤਾ ਚਿਰ ਨਾ ਲਾਇਆ।

ਭਸੌੜ ਪੰਥੀਏ ਪਾ ਬੈਠੇ, ਸਨ ਵੱਡਾ ਬਖੇੜਾ।
ਲੋੜ ਸੀ ਸੱਚ ਝੂਠ ਦਾ, ਹੋ ਜਾਏ ਨਿਖੇੜਾ।

ਭਾਈ ਸਾਹਿਬ ਸਨ, ਸੱਚ ਅਤੇ ਸੁੱਚ ਦੇ ਵਪਾਰੀ।
ਦੇਸ਼ ਭਗਤਾਂ ਸੰਗ, ਉਹਨਾਂ ਦੀ ਸੀ ਡੂੰਘੀ ਯਾਰੀ।

ਕਰਤਾਰ ਸਰਾਭਾ, ਭਗਤ ਸਿੰਘ, ਸਨ ਰੂਹ ਦੇ ਹਾਣੀ।
ਸਰਪਰੱਸਤੀ ਉਨ੍ਹਾਂ ਦੀ, ਜਿਨ੍ਹਾਂ ਰੱਜ ਰੱਜ ਮਾਣੀ।

ਭਾਈ ਸਾਹਿਬ ਸਤਿਗੁਰਾਂ ਨੂੰ, ਸਦਾ ਜਾਨਣ ਸੰਗੇ।
ਸੰਗ ਉਹਨਾਂ ਦਾ ਲੋਚਦੇ, ਜੋ ਨਾਮ 'ਚ ਰੰਗੇ।

ਅਖੰਡ ਕੀਰਤਨ ਦੀ ਰੀਤ, ਉਨ੍ਹਾਂ ਸੀ ਐਸੀ ਤੋਰੀ।
ਰੱਤੇ ਇਸ਼ਕ ਖੁਦਾਇ ਦੇ, ਬਣੇ ਸਭ ਦੇ ਮੋਹਰੀ।

ਉੱਨੀ ਸੌ ਇਕਾਹਟ ਦੀ, ਅਪ੍ਰੈਲ ਸੀ ਸੋਲਾਂ।
ਸਦਾ ਲਈ ਚੁੱਪ ਵੱਟ ਲਈ, ਉਹਦੇ ਮਿੱਠੜੇ ਬੋਲਾਂ।

ਸੂਰਬੀਰਾਂ ਦੀ ਜ਼ਿੰਦਗੀ, ਉਹ ਜਿਊਂ ਕੇ ਦੱਸ ਗਏ।
ਗੁਰਸਿੱਖਾਂ ਦੇ ਹਿਰਦਿਆਂ ਦੇ, 'ਰਾਮ' ਤਾਹੀਂਓ ਵੱਸ ਗਏ।

* * *

* ਗੁਰੂਸਰ ਸੁਧਾਰ।

## ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ

- *ਸਰੂਪ ਸਿੰਘ 'ਸਾਕੀ'

ਭਾਈ ਰਣਧੀਰ ਸਿੰਘ ਜੀ, ਉਦੋਂ ਹੋਏ ਪ੍ਰਗਟ,
ਜਦੋਂ ਸਹਿਮ ਪੰਜਾਬ ਨੂੰ, ਖਾ ਰਹਿਆ ਸੀ।
ਝੋਲੀ ਚੁੱਕ-ਗਦਾਰਾਂ ਦਾ, ਬੋਲ ਬਾਲਾ,
ਈਮਾਨ ਤਾਈਂ, ਸ਼ੈਤਾਨ ਡਰਾ ਰਹਿਆ ਸੀ।
ਸਾਰੀ ਹਿੰਦ ਉਤੇ ਗੋਰੇ ਛਾ ਰਹੇ ਸਨ,
ਪਰ ਪੰਜਾਬ ਤੋਂ ਭੈ ਉਹ ਖਾਵੰਦੇ ਰਹੇ।
ਏਥੇ ਸ਼ੇਰੇ-ਪੰਜਾਬ, ਸੀ ਰਾਜ ਕਰਦਾ,
ਸੰਧੀ ਲਈ, ਸਕੀਮਾਂ ਬਣਾਵੰਦੇ ਰਹੇ।
ਅੱਖੀਆਂ ਮੀਟੀਆਂ ਸ਼ੇਰੇ ਪੰਜਾਬ ਹੈਸਨ,
ਧੁਰੋਂ ਜਦੋਂ ਪ੍ਰਵਾਨੇ, ਕੋਈ ਆਏ ਹੈਸਨ।
ਉਸਦੇ ਵਾਰਿਸ, ਨਾ ਰਾਜ ਸੰਭਾਲ ਸਕੇ।
ਰਾਜ ਭਾਗ ਸਭ, ਉਹਨਾਂ ਗਵਾਏ ਹੈਸਨ।

ਸਿੱਖ ਰਾਜ, ਗੱਦਾਰਾਂ ਨੇ ਰੋਲ ਦਿੱਤਾ।
ਸਿੱਖ ਫੌਜੀਆਂ ਦੀ ਕਿਸਮਤ ਹਾਰ ਗਈ ਸੀ,
ਜਿਹੜੇ ਰਾਜ ਵੱਲ, ਗੋਰੇ ਨਾ ਝਾਕਦੇ ਸਨ,
ਉਹਨੂੰ ਘਰ ਦੀ ਫੁੱਟ, ਹੀ ਮਾਰ ਗਈ ਸੀ।
ਜਦੋਂ ਧਰਮ ਤੇ ਕਰਮ ਨੂੰ ਸਿੱਖ ਭੁੱਲ ਗਏ,
ਸਿੱਧੇ ਰਾਹੋਂ, ਕੁਰਾਹੇ ਨੂੰ ਜਾਣ ਲੱਗ ਪਏ।
ਜਿਹੜੀ ਸਤਿਗੁਰਾਂ ਨੇ, ਜੀਵਨ ਜਾਚ ਦੱਸੀ,
ਹੌਲੀ ਹੌਲੀ, ਉਹ ਭੁਲੱਣ ਭੁਲਾਣ ਲੱਗ ਪਏ।
ਬਾਣੀ ਵਿਸਰਦੀ ਗਈ ਬਾਣਾ ਸਾਂਭਿਆ ਨਾਂਹ,
ਰਹਿਤ ਬਹਿਤ ਦੇ ਤਾਈਂ ਵਿਸਾਰਦੇ ਗਏ।
ਝੂਠ ਖੋਟ ਪ੍ਰਧਾਨ, ਜਦ ਹੋਣ ਲੱਗਾ,
ਝੂਠੇ ਜਿੱਤਦੇ ਗਏ, ਸੱਚੇ ਹਾਰਦੇ ਗਏ।
ਸਮਾਂ ਪਿਆ ਸੀ, ਇਸਦੀ ਮੰਗ ਕਰਦਾ,

ਸੁੱਤੀ ਕੌਮ ਨੂੰ, ਕੋਈ ਜਗਾ ਦੇਵੇ।
ਬਖ਼ਸ਼ੀ ਗਈ, ਜੋ ਕਲਾ ਸੀ, ਖਾਲਸੇ ਨੂੰ,
ਚੜ੍ਹਦੀ ਕਲਾ ਦੇ, ਰਸਤੇ ਵਿਚ ਪਾ ਦੇਵੇ।
ਸੰਨ ਅਠਾਰਾਂ ਸੌ ਅਠੱਤਰ, ਜੁਲਾਈ ਮਹੀਨਾ,
ਪਿਤਾ ਨੱਥਾ ਸਿੰਘ, ਬੜਾ ਨਿਹਾਲ ਹੋਇਆ।
ਖਬਰ ਮਿਲੀ, ਸਪੁੱਤਰੀ ਪੰਜਾਬ ਕੌਰ ਦੇ,
ਪ੍ਰਗਟ ਗ੍ਰਹਿ ਅੰਦਰ, ਸੁਹਣਾ ਬਾਲ ਹੋਇਆ।
ਨਾਮ ਰੱਖਿਆ ਗਿਆ, ਬਸੰਤ ਸਿੰਘ ਸੀ,
ਉਹਨਾਂ ਰਣ ਅੰਦਰ, ਮੱਲਾਂ ਮਾਰੀਆਂ ਸਨ
ਉਨ੍ਹਾਂ ਪਾਈ, ਸਤਿਨਾਮ ਦੀ ਉਹ ਸ਼ਕਤੀ,
ਗੋਰੇ ਸ਼ਾਹੀਆਂ ਵੀ ਉਹਨਾਂ ਤੋਂ ਹਾਰੀਆਂ ਸਨ।
ਧਰਮੀ ਬਾਲ ਨੇ, ਬੀ.ਏ. ਤੱਕ ਲਈ ਵਿੱਦਿਆ,
ਨਾਲ ਧਾਰਮਿਕ ਰੁਚੀਆਂ, ਵੀ ਜਾਗੀਆਂ ਸਨ।
ਗੁਰਬਾਣੀ ਦੀ, ਜਿਉਂ ਜਿਉਂ ਚੜ੍ਹੀ ਰੰਗਤ,
ਦਿਨ ਸੁਹੇਲੇ, ਤੇ ਰਾਤਾਂ ਸੁਭਾਗੀਆਂ ਸਨ।
ਨਾਲ ਲੈ ਕੇ, ਸੰਗੀਆਂ ਸਾਥੀਆਂ ਨੂੰ,
ਸਭ ਨੂੰ ਸਤਿਗੁਰੂ ਦੇ, ਲੜ ਲਾਈ ਜਾਂਦੇ।
ਅਖੰਡ ਕੀਰਤਨੀ ਜੱਥੇ, ਤਿਆਰ ਕੀਤੇ,
ਅੱਠੋ ਪਹਿਰ, ਹਰਿ ਕੀਰਤਨ ਗਾਈ ਜਾਂਦੇ।
ਉਹਨਾਂ ਵੇਖਿਆ, ਦੇਸ਼ ਗੁਲਾਮ ਹੈਸੀ,
ਸਾਡੀ ਸੋਚ ਨੂੰ, ਵੱਜੇ ਹੋਏ ਜੰਦਰੇ ਸਨ।
ਗੋਰੇ, ਦੇਸ਼ ਗੱਦਾਰਾਂ ਦੇ ਨਾਲ ਰਲ ਕੇ,
ਕਰਨ ਲੱਗੇ ਕੁਕਰਮ ਕਈ ਚੰਦਰੇ ਸਨ।
ਦਿੱਲੀ ਵਿਚ, ਰਕਾਬਗੰਜ ਗੁਰਦੁਆਰਾ,
ਨਾਵੇਂ ਗੁਰਾਂ ਦੀ, ਸਾਖੀ ਸੁਣਾਂਵਦਾ ਹੈ।
ਬੜਾ ਪਾਵਨ ਸ਼ਹੀਦੀ ਸਥਾਨ ਹੈ ਉਹ,
ਸਿੱਖ-ਜਗਤ ਉਸਤੋਂ ਸਦਕੇ ਜਾਂਵਦਾ ਹੈ।
ਸੰਨ ਉੱਨੀ ਸੌ ਚੌਦਾਂ, ਅਜਿਹਾ ਚੜ੍ਹਿਆ,
ਮੂੰਹ ਤੋਂ ਗੋਰਿਆਂ, ਲੋਈ ਸੀ ਲਾਹ ਦਿੱਤੀ।
ਅੰਦਰ ਖਾਤੇ ਹੀ, ਸਾਜਿਸ਼ ਰਚੀ ਐਸੀ,
ਗੁਰੂ ਘਰ ਦੀ, ਕੰਧ ਗਿਰਾ ਦਿੱਤੀ।
ਸਿੱਖ ਜਗਤ ਨੇ, ਬੜਾ ਹੀ ਰੋਸ ਕੀਤਾ,
ਐਪਰ ਪੇਸ਼ ਨਾ ਕਿਸੇ ਦੀ, ਜਾ ਰਹੀ ਸੀ।

ਅੰਨ੍ਹੇ ਹਾਕਮਾਂ ਨਾਲ, ਟਕਰਾਏ ਕਿਹੜਾ ?
ਗੱਲ, ਸਮਝ ਨਾ ਕਿਸੇ ਨੂੰ ਆ ਰਹੀ ਸੀ।
ਭਾਈ ਸਾਹਿਬ ਨੇ, ਕੌਮ ਜਗਾ ਦਿੱਤੀ,
ਥਾਂ ਥਾਂ ਤੇ, ਬੜਾ ਪ੍ਰਚਾਰ ਹੋਇਆ।
ਇਸ ਜ਼ਬਰ, ਅਨਿਆਂ ਨੂੰ ਰੋਕਣੇ ਲਈ,
ਇਕ ਜੱਥਾ ਸ਼ਹੀਦੀ, ਤਿਆਰ ਹੋਇਆ।
ਭਾਈ ਸਾਹਿਬ ਨੇ, ਗੋਰੀ ਸਰਕਾਰ ਦੇ ਨਾਲ,
ਰੋਸ ਪ੍ਰਗਟ ਕਰ ਮੋਰਚਾ ਲਾ ਦਿੱਤਾ।
ਉੱਠ ਕੇ ਕੌਮ ਜਦੋਂ ਉਨ੍ਹਾਂ ਦੇ ਮਗਰ ਲੱਗੀ,
ਤਾਂ ਸਰਕਾਰ ਨੂੰ ਉਨ੍ਹਾਂ ਡਰਾ ਦਿੱਤਾ।
ਢੱਠੀ ਕੰਧ, ਸਰਕਾਰ ਬਣਵਾ ਦਿੱਤੀ,
ਉਸਤੋਂ ਬਾਅਦ ਨਾ ਉੱਧਰ ਧਿਆਨ ਹੋਇਆ।
ਜੈ-ਜੈ ਕਾਰ ਹੋਈ, ਗੁਰੂ-ਖਾਲਸੇ ਦੀ,
ਭਾਈ ਸਾਹਿਬ ਦਾ, ਬੜਾ ਸਨਮਾਨ ਹੋਇਆ।
ਦੇਸ਼ ਆਜ਼ਾਦੀ ਦੀਆਂ ਲਹਿਰਾਂ ਉੱਠੀਆਂ ਸਨ,
ਭਾਈ ਸਾਹਿਬ ਅਛੂਤੇ ਕਿੰਝ ਰਹਿ ਸਕਦੇ ?
ਨਾਹਰਾ ਹੱਕ ਦਾ ਉਹਨਾਂ ਨੇ ਮਾਰਨਾ ਸੀ,
ਮੂੰਹ ਘੁੱਟ ਕੇ ਕਿਵੇਂ ਸਨ ਬਹਿ ਸਕਦੇ ?
ਭਾਈ ਸਾਹਿਬ ਨੇ, ਸੇਵਾ ਸੰਭਾਲ ਲਈ ਸੀ,
ਨਿਸ-ਦਿਨ, ਪ੍ਰਚਾਰ ਸਨ ਕਰਨ ਲੱਗੇ।
ਜਿਹੜੇ ਲੋਕ ਸਨ, ਇਹਨਾਂ ਦੇ ਨਾਲ ਜੁੜ ਰਹੇ,
ਖਾਲੀ, ਝੋਲੀਆਂ ਤਾਈਂ, ਉਹ ਭਰਨ ਲੱਗੇ।
ਦੇਸ਼ ਭਗਤਾਂ ਨੇ, ਗ਼ਦਰੀ ਬਾਬਿਆਂ ਨੇ,
ਇਨਕਲਾਬ ਦੀ , ਲਹਿਰ ਚਲਾ ਦਿੱਤੀ।
ਸੰਨ 1914 ਅਗਸਤ ਅੰਦਰ,
ਭਾਜੜ ਗੋਰੀ ਸਰਕਾਰ ਨੂੰ ਪਾ ਦਿੱਤੀ।
ਗਿਣਤੀ ਥੋੜੀ ਸੀ, ਤੇ ਜੱਥੇਬੰਦ ਨਹੀਂ ਸਨ,
ਐਸੀ ਲਹਿਰ, ਸਰਕਾਰ ਦਬਾ ਦਿੱਤੀ।
ਭਾ. ਰਣਧੀਰ ਸਿੰਘ ਦੇ, ਨਿਡਰ ਸਾਥੀਆਂ ਨੇ,
ਨਵੀਂ ਜਾਨ, ਕੁਝ ਉਸ ਵਿਚ, ਪਾ ਦਿੱਤੀ।
ਮਰਜੀਵੜੇ ਭਾਈ ਰਣਧੀਰ ਸਿੰਘ ਦੇ,
ਗ਼ਦਰੀਆਂ ਨਾਲ, ਹਮਦਰਦੀ ਜਤਾਉਣ ਲੱਗ ਪਏ,
ਜਿਹੜੀ ਵਸਤ ਦੀ, ਉਹਨਾਂ ਨੂੰ ਲੋੜ ਹੁੰਦੀ,
ਔਖ ਸੌਖ ਦੇ ਨਾਲ, ਪਹੁੰਚਾਣ ਲੱਗ ਪਏ।

ਉੱਧਰ ਦੇਸ਼-ਧਰੋਹੀ, ਗੱਦਾਰ ਸਨ ਜੋ,
ਮੁਖਬਰੀ ਗੋਰਿਆਂ ਨੂੰ, ਉਹ ਸਨ ਕਰੀ ਜਾਂਦੇ।
ਦੇਸ਼ ਭਗਤਾਂ ਦੇ ਤਾਈਂ ਮਰਵਾਈਂ ਜਾਂਦੇ,
ਜੇਬਾਂ ਕੂੜ ਇਨਾਮਾਂ ਨਾਲ ਭਰੀ ਜਾਂਦੇ,
ਗ਼ਦਰੀ ਬਾਬਿਆਂ ਦੀ, ਲਹਿਰ ਖਤਮ ਕਰਕੇ,
ਭਾਈ ਸਾਹਿਬ ਨੂੰ, ਗੋਰਿਆਂ ਆਣ ਫੜਿਆ।
ਦੇਸ਼ ਧਰੋਹੀ ਦਾ, ਉਹਨਾਂ 'ਤੇ ਜੁਰਮ ਲੱਗਾ
ਹਵਾਲਾਤ ਅੰਦਰ ਉਹਨਾਂ ਤਾਈਂ ਤੜਿਆ
ਗੋਰੇ ਹਾਕਮ, ਤੇ ਮੁਨਸਫ, ਸਨ ਬੜੇ ਜ਼ਾਬਰ,
ਬੜੀਆਂ ਸਖਤ ਸਜਾਵਾਂ ਸੁਣਾਂਵਦੇ ਸਨ।
ਉਮਰ ਕੈਦ, ਜਾਂ ਫਾਂਸੀ ਦਾ ਹੁਕਮ ਦੇਂਦੇ,
ਅਣਮਨੁੱਖੀ ਤਸ਼ੱਦਦ ਕਰਵਾਵੰਦੇ ਸਨ।
ਉਸ ਵਕਤ ਦੀ ਕੈਦ ਸੀ, ਕਾਲ ਕੋਠੀ,
ਘਰ ਪਰਤ ਕੇ, ਵਿਰਲੇ ਹੀ ਆਵੰਦੇ ਸਨ।
ਭੁੱਖਿਆਂ ਮਾਰਦੇ, ਕੈਦ ਮੁਸ਼ੱਕਤ ਦੀ ਸੀ,
ਖੜਿਆਂ ਰੱਖਦੇ, ਬੇੜੀਆਂ ਲਾਵੰਦੇ ਸਨ।
ਮੁਲਤਾਨ ਦੀ ਜੇਲ੍ਹ ਸੀ, ਬੜੀ ਭੈੜੀ,
ਗਰਮੀਆਂ ਵਿਚ, ਜੋ ਜਿਸਮ ਨੂੰ ਵੱਢਦੀ ਸੀ।
ਇਹ ਤਾਂ ਕੈਦੀ ਵਿਚਾਰੇ ਹੀ ਜਾਣਦੇ ਸਨ,
ਜਾਨ ਕਿਵੇਂ ਬੇਬਸਾਂ ਦੀ ਕੱਢਦੀ ਸੀ।
ਭਾਈ ਸਾਹਿਬ ਨੂੰ, ਕਸ਼ਟ ਤਾਂ ਬੜੇ ਦੇਂਦੇ,
ਪਰ ਉਹ ਮਨ ਨੂੰ, ਨਾਮ ਵਿਚ ਰੰਗਦੇ ਸਨ।
ਕੌੜਾ ਸ਼ਬਦ ਨਾ ਕਿਸੇ ਲਈ ਵਰਤਦੇ ਸਨ,
ਭਲਾ ਸਦਾ ਸਰੱਬਤ ਲਈ ਮੰਗਦੇ ਸਨ।
"ਜੋਤ ਵਿਗਾਸ" ਦੀ ਪੁਸਤਕ, ਅਨੋਖੀ ਹੈ,
ਕਿੰਨਾ ਹੋਰ ਵੀ ਸਾਹਿਤ ਰਚਾਇਆ ਹੈਸੀ।
ਜੀਵਨ ਜੇਲ੍ਹ ਦੀ, ਕੈਦ ਸਜ਼ਾ ਹੁੰਦੀ,
ਸੋਲਾਂ ਸਾਲ ਉਨ੍ਹਾਂ ਜੇਲ੍ਹ ਹੰਢਾਇਆ ਹੈਸੀ।
ਵੱਡੀ ਉਹਨਾਂ ਦੀ ਬੇਟੀ ਚੜ੍ਹਾਈ ਕਰ ਗਈ,
ਘਰ ਵਾਲੇ ਵੀ, ਬਹੁਤ ਉਦਾਸ ਹੋਏ।
ਪਿਤਾ ਨੱਥਾ ਸਿੰਘ ਜੀ ਨੂੰ, ਜੁਦਾਈ ਖਾਂਦੀ,
ਰਿਹਾਈ ਉਡੀਕਦੇ, ਉਹ ਸੁਰਗਵਾਸ ਹੋਏ।
ਭਾਈ ਸਾਹਿਬ ਦੀ ਜਿੰਨੀ ਜਾਇਦਾਦ ਹੈਸੀ,
ਜ਼ਬਤ ਹੋ ਗਈ, ਕੁਝ ਨਾ ਛੱਡਿਆ ਸੀ।

ਐਪਰ ਉਹਨਾਂ ਦਾ, ਧੰਨ ਪਰਿਵਾਰ ਹੈਸੀ,
ਹੱਥ ਜਿਨ੍ਹਾਂ ਨੇ ਕਦੀ ਨਾ ਅੱਡਿਆ ਸੀ।
ਹਜ਼ਾਰੀ ਬਾਗ਼, ਬਿਹਾਰ ਦੀ ਜੇਲ੍ਹ 'ਚ ਰਹੇ,
ਰਾਜਾ ਮੰਦਰੀ, ਮਦਰਾਸ ਦੀ ਜੇਲ੍ਹ ਕੱਟੀ।
ਨਾਗਪੁਰ, ਲਾਹੌਰ ਦੀ ਕੇਂਦਰੀ ਜੇਲ੍ਹ
ਆਜ਼ਾਦੀ, ਮੰਗਣ ਦੀ ਕੀਮਤ ਸੀ, ਏਹੋ ਵੱਟੀ।
ਸੋਲ੍ਹਾਂ ਸਾਲ ਜੁਦਾਈ, ਪਰਿਵਾਰ ਦੀ ਰਹੀ,
ਭਾਈ ਸਾਹਿਬ ਦੇ ਮੁੱਖ ਤੇ, ਝੋਰਾ ਨਾ ਸੀ।
ਸਦਾ ਖਿੜੇ ਰਹੇ ਅਤੇ ਉਹ ਵਿਗਸਦੇ ਰਹੇ,
ਚਿਹਰੇ ਉੱਤੇ ਮਲਾਲ ਕੋਈ ਭੋਰਾ ਨਾ ਸੀ।
ਉੱਨੀ ਸੌ ਇਕੱਤੀ ਵਿੱਚ, ਸਜ਼ਾ ਕੱਟ ਕੇ,
ਭਾਈ ਸਾਹਿਬ ਫਿਰ ਕੀਰਤਨ ਕਰਨ ਲੱਗ ਪਏ।
ਸੰਗਤਾਂ ਜੁੜਨ ਲੱਗੀਆਂ, ਸਤਿਸੰਗ ਹੋਏ,
"ਸਾਕੀ" ਜਹੇ ਸਾਰੇ ਝੋਲਾ ਭਰਨ ਲੱਗ ਪਏ।

* * *

* ਚੰਡੀਗੜ੍ਹ।



## ਭਾਈ ਸਾਹਿਬ ਭਾਈ ਰਣਧੀਰ ਸਿੰਘ-
## ਸਫਲ ਯਾਤਰਾ ਕਰੀ ਸਰੀਰ

- *ਬਾਬਾ ਸੱਜਣ ਸਿੰਘ ਨਾਰੰਗਵਾਲ

ਦਸਵੇਂ ਗੁਰੂ ਦੇ ਬਾਣੇ ਵਾਲੀ, ਭਲੀ ਭਾਂਤ ਤੇਰੀ ਤਸਵੀਰ।
ਦ੍ਰਿੜ ਭਰੋਸੇ ਵਾਲੀ ਪੱਕੀ, ਪਰਬਤ ਜੇਹੀ ਜ਼ਮੀਰ।
ਯਾਦ ਤੇਰੀ ਰੱਬ ਯਾਦ ਲਿਆਵੇ, ਰੱਬੀ ਖੰਡਾ ਖੜਕੇ ਵੀਰ।
ਚੱਬ ਚਣੇ ਬਹੁ ਦਿਵਸ ਗੁਜ਼ਾਰੇ, ਖ਼ੁਸ਼ੀ ਰਹੇ ਹਨ ਇਹ ਫ਼ਕੀਰ।
ਨਾਮ ਅਭਿਆਸ ਚੱਕਰ ਖੱਟ ਬੇਧੇ, ਸੂਰੇ ਮਾਰਿਆ ਐਸੋ ਤੀਰ।
ਬਾਗ਼ ਹਜ਼ਾਰੀ ਵਰਗੀਆਂ ਜੇਲ੍ਹਾਂ, ਨਾਮ ਜਪਿਓ ਪੈਰੀਂ ਜ਼ੰਜੀਰ।
ਮਾਰ ਚੌਕੜੀ ਲਾਇ ਸਮਾਧੀ, ਸਫਲ ਯਾਤਰਾ ਕਰੀ ਸਰੀਰ।
ਘੋਰ ਸਮੁੰਦਰ ਪਰਬਤ ਭਾਰੇ, ਲੰਘ ਗਏ ਸਭਨਾਂ ਨੂੰ ਚੀਰ।
ਕਹਿਣੀ ਕਥਨੀ ਭੇਦ ਨਾ ਪਈ, ਦੇਸ਼ ਭਗਤ ਵੱਡੇ ਸੂਰਬੀਰ।
ਤੇਰੀ ਉਪਮਾ ਤੂੰ ਹੀ ਜਾਣੇ, ਧੰਨ ਸਿੰਘ ਸਾਹਿਬ ਰਣਧੀਰ।

* * *

*(ਆਪ ਜੀ ਨੂੰ ਲਾਹੌਰ ਸਪਲੀਮੈਂਟਰੀ ਸਾਜਿਸ਼ ਕੇਸ ਵਿੱਚ ਉਮਰ ਕੈਦ ਹੋਈ ਸੀ। ਆਪ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਅਤਿ-ਨਿਕਟਵਰਤੀ ਸਨ।)



# ਜਿੰਦ ਕੌਮ ਦੇ ਲੇਖੇ ਲਾ ਦਿਆਂਗੇ

- *ਭੁਪਿੰਦਰ ਸਿੰਘ ਸੱਗ

ਕਹਿਣੀ ਕਰਨੀ ਦੇ ਅਸੀਂ ਪੂਰੇ
ਸਾਨੂੰ ਮਾਣ ਹੈ ਪੰਜਾਂ ਪਿਆਰਿਆਂ 'ਤੇ
ਜਿਸ ਕੌਮ ਦੀ ਨੀਂਹ ਹੈ ਖੋਪਰਾਂ 'ਤੇ
ਸੂਝ-ਬੂਝ ਦੇ ਸੁੱਚੇ ਸਿਤਾਰਿਆਂ 'ਤੇ
ਗ਼ਦਰ ਲਹਿਰ ਚਲਾਈ ਰਲ ਬਾਬਿਆਂ ਨੇ,
ਚੋਟਾਂ ਲਾ ਕੇ ਰਣਜੀਤ ਨਗਾਰਿਆਂ 'ਤੇ,
ਸਿੰਘਾਂ ਸੀਸ ਦੇ ਕੇ ਲਈ ਸਿੱਖੀ
ਉਹਨਾਂ ਦੂਲਿਆਂ ਗੁਰੂ ਦੁਲਾਰਿਆਂ 'ਤੇ
ਸਾਡੀ ਅਣਖ ਨੂੰ ਜਿਨ੍ਹਾਂ ਵੰਗਾਰਿਆਂ ਏ
ਪਾਈਏ ਲਾਹਨਤਾਂ ਉਹਨਾਂ ਹਤਿਆਰਿਆਂ 'ਤੇ
ਜਿਸ ਕੌਮ ਦਾ ਰਹਿਬਰ ਨਾਨਕ ਨੂਰ ਹੋਵੇ
ਤਨ-ਮਨ ਸਭ ਉਸ ਤੋਂ ਲੁਟਾ ਦਿਆਂਗੇ
ਆਪਣੀ ਕੌਮ ਨੂੰ ਆਜ਼ਾਦ ਦੇਖਣ ਲਈ
ਜਿੰਦ ਕੌਮ ਦੇ ਲੇਖੇ ਲਾ ਦਿਆਂਗੇ।

ਆਓ, ਖ਼ੂਨੀ ਇਤਿਹਾਸ ਦਾ ਜ਼ਿਕਰ ਕਰੀਏ
ਗ਼ਦਰ ਗੂੰਜ ਦੀਆਂ ਕੁਰਬਾਨੀਆਂ ਦਾ
ਜਿਨ੍ਹਾਂ ਦੇਸ਼ ਆਜ਼ਾਦ ਕਰਵਾਵਣੇ ਲਈ
ਖ਼ੂਨ ਡੋਲ੍ਹਿਆ ਬੇਅੰਤ ਜ਼ਿੰਦਗਾਨੀਆਂ ਦਾ
ਰੱਸੇ ਫਾਂਸੀ ਦੇ ਚੁੰਮਦੇ ਰਹੇ ਜਿਹੜੇ
ਸਾਨੀ ਕੋਈ ਨਾ ਉਹਨਾਂ ਲਾਸਾਨੀਆਂ ਦਾ
ਜਿਹਨਾਂ ਸੂਰਿਆਂ ਸਿਰਾਂ ਦੀ ਬਲੀ ਦਿੱਤੀ
ਕੌਣ ਲਾਹੇਗਾ ਕਰਜ਼ ਉਹਨਾਂ ਦਾਨੀਆਂ ਦਾ,
ਬਾਹਰੋਂ ਆ ਗੋਰੇ, ਹਿੰਦ ਸਾਂਭ ਬੈਠੇ
ਅੰਤ ਕਿਤੇ ਨਾ ਇਨ੍ਹਾਂ ਦੀਆਂ ਮਨਮਾਨੀਆਂ ਦਾ
ਗ਼ਦਰ ਗੂੰਜ ਗੂੰਜੀ, ਹਰ ਇਕ ਦੇਸ਼ ਅੰਦਰ
ਸੁੱਤੀ ਕੌਮ ਨੂੰ ਅਸੀਂ ਜਗਾ ਦਿਆਂਗੇ।

ਦੇਸ਼ ਹਿੰਦ ਦੀ ਤਕਦੀਰ ਬਦਲਣ ਵਾਸਤੇ
ਜਿੰਦ ਕੌਮ ਦੇ ਲੇਖੇ ਲਾ ਦਿਆਂਗੇ।

ਭਾਈ ਰਣਧੀਰ ਸਿੰਘ ਜੀ ਨੇ ਕਿਹਾ ਫ਼ਿਰੰਗੀਆਂ ਨੂੰ
ਪੜ੍ਹ ਕੇ ਸਾਡਾ ਇਤਿਹਾਸ ਵਿਚਾਰ ਦੇਖੋ
ਕਿੰਨੀ ਸਾਡੇ ਸ਼ਹੀਦਾਂ ਦੀ ਲਿਸਟ ਲੰਮੀ
ਇਸ ਉਤੇ ਝਾਤੀ ਮਾਰ ਦੇਖੋ
ਆਪਣੇ ਵਤਨ ਨੂੰ ਆਜ਼ਾਦ ਕਰਨ ਖਾਤਰ
ਹੋਏ ਵਤਨ 'ਤੇ ਕਿਵੇਂ ਨਿਸਾਰ ਦੇਖੋ
ਗ਼ਦਰੀ ਬਾਬੇ ਸਾਡੇ ਨੇ ਦਲੇਰ ਕਿੰਨੇ
ਗ਼ਦਰ ਪਾਰਟੀ ਦੇ ਛਪੇ ਅਖ਼ਬਾਰ ਦੇਖੋ
ਸਿੰਘ ਕਦੇ ਨਾ ਜ਼ੁਲਮ ਤੋਂ ਹਾਰ ਮੰਨਦੇ
ਸਾਮਰਾਜ ਦੇ ਛੱਕੇ-ਛੁਡਾ ਦਿਆਂਗੇ
ਆਪਣੇ ਪੰਥ ਦੀ ਉੱਚੀ ਸ਼ਾਨ ਖ਼ਾਤਰ
ਜਿੰਦ ਕੌਮ ਦੇ ਲੇਖੇ ਲਾ ਦਿਆਂਗੇ।

ਸਾਡੇ ਵਤਨ ਦੀ ਸਰ-ਜ਼ਮੀਨ ਉਤੇ
ਜਿਨ੍ਹਾਂ ਆ ਕੇ ਹਿੱਕਾਂ ਤਾਣੀਆਂ ਸੀ
ਸਾਡੇ ਉਤੇ ਹਕੂਮਤਾਂ ਪਾ ਦਾਬਾ
ਰਾਜ-ਭਾਗ ਕਰਨਾ ਜਿਨ੍ਹਾਂ ਠਾਨਿਆ ਸੀ
ਲੈਂਡ-ਐਕਟ ਦੇ ਲਾਅ ਬਣਾ ਕੋਝੇ
ਸਾਨੂੰ ਮਾਲਕਾਂ ਨੂੰ ਨਾਹੱਕ ਜਾਣਿਆ ਸੀ
ਸਾਡੇ ਪੈਰੀਂ ਗ਼ੁਲਾਮੀ ਜ਼ੰਜੀਰ ਪਾ ਕੇ
ਸਾਡੇ ਸਿਰਾਂ 'ਤੇ ਬਰਛਿਆਂ ਨੂੰ ਤਾਣਿਆ ਸੀ
ਆਓ! ਉਸ ਹਕੂਮਤ ਨੂੰ ਦੱਸ ਦਈਏ
ਅਸੀਂ ਲੋਹੇ ਦੇ ਚਣੇ ਚਬਾ ਦਿਆਂਗੇ
ਸਾਮਰਾਜ ਵਾਲੀ ਜੜ੍ਹ ਪੁੱਟਣ ਲਈ
ਜਿੰਦ ਕੌਮ ਦੇ ਲੇਖੇ ਲਾ ਦਿਆਂਗੇ।

ਕਾਲ-ਕੋਠੜੀ ਵਿਚ ਬੈਠ ਕੇ ਭਾਈ ਰਣਧੀਰ ਸਿੰਘ ਜੀ
ਚੱਤੋ-ਪਹਿਰ ਰਹਿੰਦੇ ਵਲੀਨ ਅਕਾਲ ਅੰਦਰ
ਨਾਮ-ਬਾਣੀ ਨਾਲ ਜੋੜਦੇ ਭਟਕਿਆਂ ਨੂੰ
ਦੁੱਖਾਂ ਨਾਲ ਸੀ ਜਿਹੜੇ ਨਿਢਾਲ ਅੰਦਰ

'ਸਦਾ ਨੰਦ' ਵਰਗਾ ਦਰੋਗਾ, ਮੁਲਤਾਨ ਜੇਲ੍ਹ ਦਾ ਸੀ
ਬਦ-ਸਲੂਕੀਆਂ ਕਰੇ ਕੈਦੀਆਂ ਨਾਲ ਅੰਦਰ
ਟੋਪੀ ਪਹਿਨੋ, ਤੇੜ ਪਾਓ ਨਿੱਕਰ
ਜ਼ਬਰੀ ਠੋਸਦਾ ਹੁਕਮ ਕੰਗਾਲ ਅੰਦਰ
ਭਾਈ ਰਣਧੀਰ ਸਿੰਘ ਨੇ ਦਰੋਗਾ ਝਾੜ ਦਿੱਤਾ
ਅਸੀਂ ਜੇਲ੍ਹ ਵਿਚ ਮੋਰਚੇ ਲਾ ਦਿਆਂਗੇ
ਅਸੀਂ ਪਹਿਨਣੀ ਨਹੀਂ ਨਿੱਕਰ, ਟੋਪੀ, ਪਰ
ਜਿੰਦ ਕੌਮ ਦੇ ਲੇਖੇ ਲਾ ਦਿਆਂਗੇ।

ਗ਼ਦਰ ਲਹਿਰ ਇਕ ਸਿੱਖ ਇਨਕਲਾਬ ਹੈ ਸੀ
ਪਚਾਨਵੇਂ ਫ਼ੀਸਦੀ ਸਿੰਘ ਸਰਦਾਰ ਹੈ ਸੀ
ਐਕਸ਼ਨ ਸਾਰੇ ਪੰਜਾਬ ਵਿਚ ਇਹਨਾਂ ਕੀਤੇ
ਸੈਂਟਰ ਇਹਨਾਂ ਦੇ ਗੁਰੂ-ਦਰਬਾਰ ਹੈ ਸੀ
ਮੁਸਲਮਾਨ ਵੀ ਇਕ-ਦੋ ਹੋਏ ਸ਼ਾਮਲ
ਗ਼ਦਰੀ ਇਹਨਾਂ ਦੇ ਹੋਏ ਬੇਦਾਰ ਹੈ ਸੀ
ਕੇਸਾਂ ਵਾਲੜੇ ਬਹੁਤ ਸ਼ਹੀਦ ਹੋਏ
ਜੇਲ੍ਹੀਂ ਡੱਕੇ ਪੂਰੇ ਸਰਦਾਰ ਹੈ ਸੀ
ਨੱਚੇ ਫਿਰ ਵੀ ਤੇਗਾਂ, ਦੋ-ਧਾਰਿਆਂ 'ਤੇ
ਪੈਰੀਂ ਮੱਚਦੇ ਭਾਵੇਂ ਅੰਗਿਆਰ ਹੈ ਸੀ
ਜਿਸ ਕੌਮ ਨੂੰ ਮਰਨ ਦਾ ਚਾਅ ਹੋਵੇ
ਰੰਬੀਆਂ ਨਾਲ ਵੀ ਖ਼ੋਪਰ ਲੁਹਾ ਦਿਆਂਗੇ
ਆਪਣੇ ਪੰਥ ਦੀ ਉੱਚੀ ਸ਼ਾਨ ਖ਼ਾਤਰ,
ਜਿੰਦ ਕੌਮ ਦੇ ਲੇਖੇ ਲਾ ਦਿਆਂਗੇ।

* * *

* ਵੁਲਵਰਹੈਪਟਨ, ਇੰਗਲੈਂਡ।



# ਭਾਈ ਰਣਧੀਰ ਸਿੰਘ

- *ਹਰਨੇਕ ਸਿੰਘ ਕਲੇਰ

ਨਾਰੰਗਵਾਲ ਦਾ ਸੂਰਮਾ, ਇਕ ਸੀ ਸਿੰਘ ਸਰਦਾਰ।
ਭਾਈ ਰਣਧੀਰ ਸਿੰਘ ਨਾਂ ਸੀ, ਗੁਰਬਾਣੀ ਨਾਲ ਪਿਆਰ।

ਦੇਸ਼ ਭਗਤੀ ਦਾ ਜਜ਼ਬਾ, ਫਿਰਦਾ ਸੀ ਉਹ ਜਗਾਉਂਦਾ।
ਕਥਾ-ਕੀਰਤਨ, ਪਾਠ ਦਾ ਸੀ, ਉਹ ਅਨੰਦ ਉਠਾਉਂਦਾ।

ਗ਼ਦਰੀਆਂ ਨੇ ਪਿੰਡ-ਪਿੰਡ, ਜਦ ਸੰਦੇਸ਼ ਪਹੁੰਚਾਇਆ।
ਆਓ ਦੇਵੋ ਕੁਰਬਾਨੀਆਂ, ਹੁਣ ਵੇਲਾ ਹੈ ਆਇਆ।

ਬਾਬਾ ਜੀ ਤੇ ਉਸਦੇ ਜਥੇ ਦੇ, ਸਿੰਘ ਸੂਰਮੇ ਭਾਈ।
ਗ਼ਦਰ 'ਚ ਹਿੱਸਾ ਪਾਉਣ ਦੀ, ਉਹਨਾਂ ਬਣਤ ਬਣਾਈ।

ਵਾਜੇ, ਢੋਲਕੀ, ਛੈਣੇ ਨਾਲ, ਕੀਰਤਨ ਕਰਦੇ ਜਾਂਦੇ,
ਦੇਸ਼ ਨੂੰ ਆਜ਼ਾਦ ਕਰਵਾਉਣ ਦੀ, ਸੀ ਬਾਤ ਚਲਾਂਦੇ।

ਸਰਾਭੇ ਦੇ ਹਿੱਸੇ ਫਿਰੋਜ਼ਪੁਰ, ਛਾਉਣੀ ਸੀ ਆਈ।
ਪਿੰਡ-ਪਿੰਡ ਹੋਕਾ ਦੇ ਰਿਹਾ, ਚਲੋ ਤੁਰ ਪਓ ਭਾਈ।

ਭਾਈ ਸਾਹਿਬ ਦਾ ਜਥਾ ਵੀ, ਛਾਉਣੀ ਵੱਲ ਧਾਵੇ।
ਢੋਲਕੀ, ਛੈਣੇ ਖੜ੍ਹਕਦੇ, ਕਰਦਾ ਕੀਰਤਨ ਜਾਵੇ।

ਗੁਰੂ-ਪਿਆਰਾ ਵੀ ਬਣ ਗਿਆ ਸੀ, ਗ਼ਦਰ ਦਾ ਸਿਪਾਹੀ।
ਗ਼ਦਰ ਮਚਾਉਣ ਤੁਰ ਪਏ, ਨਾਰੰਗਵਾਲ ਤੋਂ ਭਾਈ।

ਮੁਖ਼ਬਰ ਚੁਗਲੀ ਕਰਕੇ, ਸਾਰੀ ਖੇਡ ਵਿਗਾੜੀ।
ਧਰੀ ਧਰਾਈ ਰਹਿ ਗਈ, ਗ਼ਦਰ ਦੀ ਤਿਆਰੀ।

ਫੜ੍ਹੋ-ਫੜ੍ਹਾਈ ਹੋ ਗਈ, ਕੋਈ ਪੇਸ਼ ਨਾ ਜਾਏ।
ਸਭ ਛਾਉਣੀਆਂ ਨੂੰ, ਅੰਗਰੇਜ਼ ਨੇ ਤਾਲੇ ਲਾਏ।

ਭਾਈ ਰਣਧੀਰ ਸਿੰਘ ਨੂੰ, ਨਾਭੇ ਤੋਂ ਫੜ੍ਹਿਆ।
ਡੀ.ਸੀ. ਲੁਧਿਆਣਾ ਸਾਹਮਣੇ, ਪੇਸ਼ ਜਾ ਕਰਿਆ।

ਥਾਣੇ ਧਮਕੀਆਂ ਦੇ ਰਹੀ, ਡਿਪਟੀ ਦੀ ਫੀਤੀ।
ਜਥੇ ਦੇ ਨਾਂ ਦੇ ਦਿਓ, ਜਿਨ੍ਹਾਂ ਸਾਜ਼ਿਸ਼ ਕੀਤੀ।

ਮੁਲਤਾਨ, ਨਾਗਪੁਰ, ਮਦਰਾਸ ਜੇਲ੍ਹੀਂ ਕੀਤੇ ਡੇਰੇ।
ਸਿਦਕ ਤੋਂ ਨਾ ਡੋਲੇ ਸੀ, ਤਸੀਹੇ ਝੱਲੇ ਬਥੇਰੇ।

ਦੇਖ ਹੌਂਸਲਾ ਸਿੰਘ ਦਾ ਡੋਲ ਗਈ ਸਰਕਾਰ।
ਲਾਹੌਰ ਜੇਲ੍ਹ 'ਚ ਨਿਕਲਿਆ ਜੇਤੂ ਹੋ ਸਰਦਾਰ।

* * *

* ਮੋਹਾਲੀ।



# ਖੰਡੇ ਵਾਲੀ ਦਸਤਾਰ

- *ਪ੍ਰੋ. ਹਮਦਰਦਵੀਰ ਨੌਸ਼ਹਿਰਵੀ

ਉਹ ਰਣ ਦਾ ਧੀਰ ਸੀ
ਸਮਿਆਂ ਦਾ ਨਾਇਕ ਸੀ, ਵੀਰ ਸੀ।
ਉਹ ਸਿੱਖੀ ਦਾ ਸੁੱਚਾ ਮੋਤੀ ਸੀ,
ਗੋਬਿੰਦ ਗੁਰੂ ਦੇ ਬੱਧੇ ਦਾ ਤੀਰ ਸੀ।
ਉਹ ਪਾਣੀਆਂ ਉਤੇ ਸੀ ਜਗਦਾ ਚਿਰਾਗ
ਭਰ ਵਗਦੇ ਦਰਿਆ ਦਾ ਦੀਪਕ ਰਾਗ।
ਉਸ ਵਿਚ ਸੀ ਸਮਿਆਂ ਦਾ ਗੌਰਮਈ ਇਤਿਹਾਸ
ਗ਼ਦਰ ਇਨਕਲਾਬ ਦਾ ਧਨ ਖ਼ਾਸ।
ਸਰਘੀ ਦਾ ਭਾਗ ਉਹ ਵਕਤ ਦਾ ਸ਼ਾਹ ਸਵਾਰ
ਧਰਮ ਤੇ ਕ੍ਰਾਂਤੀ ਦਾ ਸੁਮੇਲ।
ਗੁਰੂ ਉਤੇ ਟੇਕ
ਨਹੀਂ ਡੋਲਿਆ ਭਾਵੇਂ ਲੰਮੀ ਜੇਲ੍ਹ।
ਉਹ ਤੁਰਦਾ ਸੀ ਤਾਂ ਬਣਦੇ ਸਨ ਰਾਹ।
ਮਲਕ ਭਾਗੋਆਂ ਦਾ ਵੈਰੀ
ਭਾਈ ਲਾਲੋਆਂ ਲਈ ਪਨਾਹ।
ਜੌਹਰੀ ਉਹ, ਲਏ ਜਗਤ ਕੀ ਸੋਈ
"ਰਤਨਾ ਦੇਖੈ ਸਭਕੋ ਰਤਨ ਪਾਰਖੁ ਵਿਰਲਾ ਕੋਈ।"
ਗਗਨ ਦਮਾਮਾ ਉਹ, ਸੁਪਨੇ ਲੋਕ ਪਰਨਾਏ
"ਮੁਖ ਸਚੇ ਸਚੁਦਾ ਦਾਹੜੀਆ ਸਚੁ ਬੋਲਹਿ ਸਚੁ ਕਮਾਇ।"

* * *

* ਸਮਰਾਲਾ।



## ਗੱਲਾਂ ਨਾਲ ਨਹੀਂ ਗੋਰਿਆਂ ਰਾਸ ਆਉਣਾ
## ਉਹਨੇ ਗ਼ਦਰ ਦਾ ਰਾਹ ਅਪਣਾ ਲਿਆ ਸੀ

- *ਪ੍ਰਿੰ. ਇੰਦਰਜੀਤ ਸਿੰਘ "ਵਾਸੂ"

ਮੋਹ-ਮਾਇਆ ਦੇ ਸਾਰੇ ਰੰਗ ਕੱਟ ਕੇ,
ਨਾਮ ਰੰਗ ਨੂੰ ਉਹਨਾਂ ਉਪਜਾ ਲਿਆ ਸੀ।
ਜਪ-ਜਪ ਕੇ ਨਾਮ ਅਨੰਤ ਉਹਨਾਂ,
ਸੁੱਤਾ ਆਪਣਾ ਆਪ ਜਗਾ ਲਿਆ ਸੀ।
ਨਿਰਭਉ ਨੂੰ ਜੀਵਨ ਭੇਂਟ ਕਰਕੇ,
ਕੁੱਲ ਭੈਆਂ ਤੋਂ ਮੁਕਤ ਕਰਾ ਲਿਆ ਸੀ।
ਕਾਬੂ ਕਰਕੇ ਕਾਮ, ਕਰੋਧ ਤਾਂਈ,
ਦੇਹੀ ਨੂੰ ਕੰਚਨ ਬਣਾ ਲਿਆ ਸੀ।
ਬਲ-ਬੁੱਧ ਨੂੰ ਹੀਣ-ਖੀਣ ਕਰਦੀ,
ਮਹਾ-ਮੋਹਨੀ ਤੋਂ ਖਹਿੜਾ ਛੁਡਾ ਲਿਆ ਸੀ।
ਜੋਗੀ ਜਿਸ ਨੂੰ ਜੰਗਲਾਂ ਵਿਚ ਲੱਭਣ,
ਆਪਣੀ ਬੁੱਕਲ 'ਚੋਂ ਪ੍ਰੀਤਮ ਪਾ ਲਿਆ ਸੀ।

ਧਰਮਸਾਲ ਬਣਾ ਕੇ ਦੇਹੀ ਆਪਣੀ,
ਵਿਚ ਸੱਚ ਦਾ ਝੰਡਾ ਝੁਲਾ ਲਿਆ ਸੀ।
ਖੰਨਿਓ ਤਿੱਖੀ ਵਾਟ 'ਤੇ ਤੁਰਨ ਖ਼ਾਤਰ,
ਉਹਨੇ ਕਰਤੇ ਨੂੰ ਮਿੱਤ ਬਣਾ ਲਿਆ ਸੀ।

ਹਲਕੀ-ਫੁਲਕੀ ਰੂਹ ਬਣਾਉਣ ਖ਼ਾਤਰ,
ਸਾਹਿਤ-ਰਚਨਾ ਦੀ ਲਹਿਰ ਚਲਾਈ ਉਹਨਾਂ।
ਤਿਉਂ-ਤਿਉਂ ਭਰਮਾਂ-ਵਹਿਮਾਂ ਦਾ ਨਾਸ਼ ਹੋਇਆ,
ਜਿਉਂ-ਜਿਉਂ ਰੂਹ ਤੋਂ ਬਾਣੀ ਗਾਈ ਉਹਨਾਂ।
ਚੜ੍ਹਦੀ ਕਲਾ ਦੇ ਅੰਗ ਸੰਗ ਰਹਿ ਕੇ,
ਤਹਿਸੀਲਦਾਰ ਦੀ ਪਦਵੀ ਠੁਕਰਾਈ ਉਹਨਾਂ।
ਨਿਰਭੈਤਾ ਦਾ ਜੀਵਨ ਜੀਣ ਖਾਤਰ,
ਸਵਾ ਲੱਖੀ ਸਪਿਰਟ ਬਣਾਈ ਉਹਨਾਂ।

ਉਹਨਾਂ ਵਿਚ ਆ ਬੁੱਧ ਪ੍ਰਕਾਸ਼ ਹੋਈ,
ਆਰ-ਪਾਰ ਦੀ ਸੋਝੀ ਪਾਈ ਉਹਨਾਂ।
ਥਾਂ-ਥਾਂ ਕੈਦਾਂ ਹੱਦਬੰਦੀਆਂ ਨਜ਼ਰ ਆਈਆਂ,
ਸੁਰਤੀ ਸਮੇਂ 'ਤੇ ਜਾ ਟਿਕਾਈ ਉਹਨਾਂ।

ਉਹਨਾਂ ਤੱਕਿਆ ਗੋਰੇ ਕਿਵੇਂ ਦੇਸ਼ ਅੰਦਰ,
ਕਾਲੇ-ਕਾਲੇ ਕਰਮ ਕਮਾ ਰਹੇ ਨੇ।
ਕਿਤੇ ਸਿੱਖੀ ਦਾ ਪਏ ਅਪਮਾਨ ਕਰਦੇ,
ਰਕਾਬ ਗੰਜ ਦੀ ਕੰਧ ਗਿਰਾ ਰਹੇ ਨੇ।
ਕਿਤੇ ਬੇਰਹਿਮ ਹੋ ਕੇ ਨਿਹੱਥੇ ਹਿੰਦੀਆਂ 'ਤੇ
ਬਜ ਬਜ ਘਾਟ 'ਤੇ ਗੋਲੀ ਚਲਾ ਰਹੇ ਨੇ।
ਮਹੰਤ ਗੰਢ ਕੇ ਆਪਣੇ ਨਾਲ ਸਾਰੇ,
ਧਰਮ-ਸਥਾਨਾਂ 'ਤੇ ਦਬਦਬੇ ਪਾ ਰਹੇ ਨੇ।

ਮਾਰ ਆਤਮਾ ਸਾਰੀ ਹਿੰਦੀਆਂ ਦੀ,
ਸਾਰਾ ਦੇਸ਼ ਦਬੇਲ ਬਣਾ ਰਹੇ ਨੇ।
ਸੱਖਣੀ ਰੂਹ ਕਰਕੇ ਢਾਣੀ ਆਗੂਆਂ ਦੀ,
ਚਾਪਲੂਸ ਤੇ ਟੋਡੀ ਬਣਾ ਰਹੇ ਨੇ।

ਜਾਗੀ ਆਤਮਾ ਭਾਈ ਰਣਧੀਰ ਸਿੰਘ ਦੀ,
ਭੇਤ ਗੋਰਿਆਂ ਦਾ ਉਹਨੇ ਪਾ ਲਿਆ ਸੀ।
ਜੁਆਬ ਇੱਟ ਦਾ ਪੱਥਰ 'ਚ ਦੇਣ ਖ਼ਾਤਰ,
ਮਨ ਆਪਣਾ ਉਹਨੇ ਬਣਾ ਲਿਆ ਸੀ।
ਜਿਸ ਬੋਲੀ ਨੂੰ ਵੈਰੀ ਸਮਝਦਾ ਏਂ,
ਉਸ ਬੋਲੀ ਨੂੰ ਉਸ ਅਪਣਾ ਲਿਆ ਸੀ।
ਗ਼ਦਰ ਪਾਰਟੀ ਅਮਰੀਕਾ 'ਚ ਬਣੀ ਉਦੋਂ,
ਕੁਦਰਤ ਰਾਣੀ ਨੇ ਢੋਅ ਢੁਕਾ ਲਿਆ ਸੀ।

ਆਇਆ ਅਮਰੀਕਾ ਤੋਂ ਗ਼ਦਰ ਮਚਾਉਣ ਖਾਤਰ,
ਉਹਨੇ ਸਰਾਭੇ ਨਾਲ ਹੱਥ ਮਿਲਾ ਲਿਆ ਸੀ।
ਗੱਲਾਂ ਨਾਲ ਨਹੀਂ ਗੋਰਿਆਂ ਰਾਸ ਆਉਣਾ,
ਉਹਨੇ ਗ਼ਦਰ ਦਾ ਰਾਹ ਅਪਣਾ ਲਿਆ ਸੀ।

ਫਿਰੋਜ਼ਪੁਰ ਛਾਉਣੀ ਜਿਹਨੇ ਉਡਾਵਣੀ ਸੀ,
ਗ਼ਦਰੀ ਯੋਧਾ ਤੇ ਸਿਪਾਹ-ਸਾਲਾਰ ਬਣਿਆ।
ਕਿਸੇ ਮੁਖ਼ਬਰ ਨੇ ਮੁਖ਼ਬਰੀ ਕੀਤੀ,
ਅਜਬ ਇਹ ਭਾਣਾ ਕਰਤਾਰ ਬਣਿਆ।
ਸਾਰੀ ਗ਼ਦਰ ਸਕੀਮ ਫੇਲ੍ਹ ਹੋ ਗਈ,
ਸਾਥੀ ਗ਼ਦਰੀਆਂ ਦਾ ਮਿੱਤਰਮਾਰ ਬਣਿਆ।
ਕਈ ਫੜ੍ਹੇ ਗਏ ਖਿੰਡੇ ਕਈ ਓਥੋਂ,
ਔਖਾ ਸਮਾਂ ਸੀ ਖੰਡੇਧਾਰ ਬਣਿਆ।

ਸਰਾਭੇ ਤੇ ਪੰਜ ਇਨਕਲਾਬੀਆਂ ਨੂੰ,
ਫੜ੍ਹ ਅੰਗਰੇਜ਼ ਨੇ ਸੂਲੀ 'ਤੇ ਚਾੜ੍ਹ ਦਿੱਤਾ।
ਭਾਈ ਰਣਧੀਰ ਸਿੰਘ ਤੇ ਕਈ ਸਾਥੀਆਂ ਨੂੰ,
ਸਾਰੀ ਉਮਰ ਲਈ ਜੇਲ੍ਹਾਂ 'ਚ ਤਾੜ ਦਿੱਤਾ।

ਆਜ਼ਾਦ ਫਿਜ਼ਾ 'ਚ ਉਡਾਰੀਆਂ ਲਾਣ ਵਾਲਾ,
ਸ਼ਾਹਬਾਜ਼ਾਂ ਦਾ ਸ਼ਾਹਬਾਜ਼ ਬਣਿਆ।
ਉਹ ਗ਼ਦਰ ਦੀ ਗੂੰਜਦੀ ਗੂੰਜ ਬਣਿਆ,
ਉਹ ਗ਼ਦਰ ਦੀ ਇਕ ਪਰਵਾਜ਼ ਬਣਿਆ।
ਅਣਖ-ਆਨ ਦਲੇਰੀ ਜਗਾਉਣ ਵਾਲਾ,
ਰਣਜੀਤ ਨਗਾਰਾ-ਸਾਜ਼ ਬਣਿਆ।
ਸਵਾ ਲੱਖੀ ਸਪਿਰਟ ਦਾ ਉਹ ਮਾਲਕ,
ਗੁਲਾਮੀ ਦੇ ਵਿਰੁੱਧ ਆਵਾਜ਼ ਬਣਿਆ।

'ਵਾਸੂ' ਅੱਜ ਵੀ ਲੱਖਾਂ ਹਿਰਦਿਆਂ ਵਿਚ,
ਉਹ ਆਵਾਜ਼ ਰਸ ਭਿੰਨੜੀ ਵੱਸ ਰਹੀ ਏ।
ਕਰਣੀ ਸੇਵਾ ਪਰਉਪਕਾਰ ਵਾਲੇ,
ਜੀਵਨ ਭੇਦ ਅਗੰਮੜੇ ਦੱਸ ਰਹੀ ਏ।

• • •

* ਫਗਵਾੜਾ।



# ਪੀਲਾ ਗੁਲਾਬ

- *ਡਾ. ਕੀਰਤ ਸਿੰਘ ਇਨਕਲਾਬੀ

ਬ੍ਰਹਿਮੰਡੀ-ਚੇਤਨਾ ਵਿਚ ਫੈਲਿਆ ਹੋਇਆ
ਰਣ-ਖੇਤਰ ਵਿਚ ਵਿਚਰਦਿਆਂ
ਵਿੱਦਿਆ ਦਾ ਚਾਨਣ ਬਣ
ਧੀਰਜ ਸੰਗ ਸਨਮੁੱਖ ਹੋ
ਉਹ ਇਕ ਪੀਲਾ ਗੁਲਾਬ ਸੀ।
ਤੇਰੇ ਮਿੱਠੇ ਪਾਣੀਆਂ 'ਚ
ਮੁੱਕਦੀ ਪਿਆਸ ਹਮੇਸ਼ ਵੇ
ਨਾਮ ਵਿਚ ਉਹ ਮਹਿਕਦਾ ਤੇ ਟਹਿਕਦਾ
ਬੇਗ਼ਮ ਦੇਸ਼ ਦੀਆਂ ਰੌਸ਼ਨ ਜੋਤਾਂ
ਸਾਨੂੰ ਜੋਤ ਬਣਨ ਲਈ ਹਾਕਾਂ ਮਾਰਦੀਆਂ
ਜੋ ਵੀ ਨੇੜੇ ਢੁੱਕਦੀ
ਛੋਹ ਚੇਤਨਾ ਦੀ ਚਾਹਤ ਨਾਲ
ਬਰੂਹਾਂ 'ਚ ਜ਼ਿੰਦਗੀ ਦਾ ਉਡੀਕਣਾ
ਸਮਰਪਣ ਦੇ ਭਾਵਾਂ ਨਾਲ
ਉਹ ਚੌਦ੍ਹਵੀਂ ਦੀ ਰਾਤ ਦਾ
ਚਮਕਦਾ ਮਹਿਤਾਬ ਸੀ।
ਉਹ ਬਦਲਿਆ ਹੋਇਆਂ ਸਿਰਨਾਵਾਂ
ਸ਼ਬਦ ਦੀ ਧੁੰਨ ਦਾ
ਉਹ ਗੁਰਮਤਿ ਦਾ ਸੀ ਸੀਰਤਨਾਮਾ
ਗੁਰਸਿੱਖੀ ਦਾ ਮੂਰਤਨਾਮਾ
ਹਨੇਰਿਆਂ ਦੀ ਹਿੱਕ ਨੂੰ ਚੀਰਦਾ
ਸਾਂਝ ਦੇ ਸਵੇਰਿਆਂ ਨੂੰ ਸਿਰਜਦਾ
ਸਹਿਜ ਤੇ ਸੁਹਜ ਦੇ ਮਿਲਾਪ ਦਾ
ਉਹ ਪੂਰਨ ਸ਼ਿਸ਼ ਸੀ
ਨਾਲੇ ਕਹਿਣੀ ਤੇ ਕਰਨੀ ਦਾ ਨਵਾਬ ਸੀ।
ਉਹ ਸੀ ਇਕ ਛਿੱਟ ਚਾਨਣ ਦੀ

ਜੋ ਲਟ ਲਟ ਜੋਤ ਜਗਾਵੇ
ਉਹ ਨਵੇਂ ਰਾਹਾਂ ਦਾ ਪਾਂਧੀ ਬਣ
ਅਮਾਨਵੀ ਮੁੱਲਾਂ ਦੇ ਹਨੇਰੇ ਨੂੰ
ਹਿੱਕ ਤਾਣਕੇ ਰੋਕਣ ਦਾ ਨਾਂ ਸੀ
ਉਹ ਆਪਣੇ ਮਿੱਠੇ ਮਿੱਠੇ ਬੋਲ
ਮਾਨਵ ਹਿਰਦੇ ਲਈ ਵੰਡਦਾ
ਸਦਾ ਆਪਣੀ ਧੁੰਨ ਵਿਚ ਰਹਿਣ ਵਾਲਾ
ਪੰਜ ਆਬਾਂ ਦੀ ਇਕ ਤਾਬ ਸੀ
ਸੱਚਮੁੱਚ ਉਹ ਇਕ ਸੰਤ ਸਰੂਪ ਸੀ
ਫੁੱਲਾਂ ਵਾਂਗ ਮਹਿਕਦਾ, ਪੌਣਾਂ ਦਾ ਵੇਗ ਸੀ
ਮਨਮਤੀਆਂ ਲਈ ਉਹ ਤੀਸਰਾ ਬਾਣ ਸੀ
ਉਹਦਾ ਤੁਰ ਜਾਣਾ, ਪਰਤ ਨਾ ਆਉਣਾ
ਕਿਸੇ ਲੰਮੀ ਨਦਰਿ ਵੱਲ ਮੁੜ ਜਾਣਾ
ਲਾਵੇ ਦਾ ਫੁੱਟਣਾ, ਤਪਸ਼ਾਂ ਦਾ ਸਹਿਣਾ
ਉਹ ਨਿਰੰਤਰਤਾ ਦਾ ਮੋਹ ਬਣ
ਨਾਮ ਸਿਮਰਨ ਤੋਂ ਕੀਰਤਨ ਤੱਕ
ਅਦੁੱਤੀ ਬਾਣੇ ਦਾ ਮਾਣ ਸੀ
ਉਸ ਦੀ ਇਕ ਛੁਹ ਸੰਗ
ਭਗਤ ਸਿੰਘ ਉਸਦਾ ਭਗਤ ਬਣ
ਲ਼ਹਿਰ ਲਹਿਰ ਵਹਿੰਦਾ ਗਿਆ
ਉਹ ਖ਼ਾਲਸਾਈ ਜਾਹੋ-ਜ਼ਲਾਲ ਦਾ ਧੀਰ ਹੀ ਨਹੀਂ
ਫੁੱਲਾਂ ਵਰਗੀ ਕੋਈ ਰੂਹ ਸੀ
ਜੋ ਦੇਸ਼ ਪਿਆਰ ਦੇ ਜਜ਼ਬੇ ਵਾਲਾ
ਅਤਿ ਅਕਰਸ਼ਿਤ ਪੀਲਾ ਗੁਲਾਬ ਹੀ ਨਹੀਂ
ਮੁਹੱਬਤ ਦਾ ਵਹਿੰਦਾ ਚਨਾਬ ਸੀ।

* * *

* ਸ੍ਰੀਨਗਰ (ਜੰਮੂ-ਕਸ਼ਮੀਰ)।



# ਸਿਦਕੀ ਸੂਰਮੇ

-* ਅਨਮੋਲ ਕੌਰ

ਕਲਮ ਮੇਰੀ ਕੰਬਦੀ ਹੈ, ਕੀਹ ਕੀਹ ਲਿਖੇ ਆਪ ਬਾਰੇ,
ਆਪ ਤਾਂ ਸਾਓਂ ਬ੍ਰਹਮਗਿਆਨੀ, ਸੱਚਿਆਰੇ ਗੁਰੂ ਪਿਆਰੇ।
ਨਾਮ ਦੀ ਖ਼ੁਮਾਰੀ ਚੜ੍ਹੀ ਰਹਿੰਦੀ, ਦਿਨੇ ਰਾਤ ਹੈਸੀ,
ਪਾਈ ਸਤਿਗੁਰਾਂ ਤੋਂ ਇਹ ਆਪ ਨੇ ਸੌਗਾਤ ਹੈਸੀ।
ਗੁਰਸਿੱਖ ਰਹਿਣੀ, ਬਹਿਣੀ ਤੇ ਕਹਿਣੀ ਵਾਲੇ ਸੂਰੇ ਸਾਓਂ,
ਨਿਰਵੈਰ, ਨਿਡਰ ਤੇ ਬਚਨਾਂ ਦੇ ਪੂਰੇ ਸਾਓ।
ਆਪ ਜਿਹੇ ਸੂਰੇ ਅੱਜ ਨਜ਼ਰ ਨਹੀਂ ਆ ਰਹੇ,
ਸੱਚੇ ਪਾਤਸ਼ਾਹ ਦੇ ਕਿਉਂ ਨਹੀਂ ਬਚਨ ਉਹ ਕਮਾ ਰਹੇ ?
ਆਪ ਦੇ ਵਿਚਾਰ ਵਜ਼ਨਦਾਰ ਬਾ-ਦਲੀਲ ਸਨ,
ਵਿਵੇਕੀ ਵਿਦਵਾਨਾਂ ਨੂੰ ਉਹ ਝੱਟ ਲੈਂਦੇ ਕੀਲ ਸਨ।
ਸਤਿਸੰਗ ਨਾਲ ਹੈਸੀ ਭੁੱਲਿਆਂ ਨੂੰ ਜੋੜਿਆ,
ਮਾਇਆ ਦਿਆਂ ਬੰਧਨਾਂ ਤੋਂ ਲੋਕਾਂ ਨੂੰ ਸੀ ਤੋੜਿਆ।
ਦੇਸ਼, ਕੌਮ ਨਾਲ ਸਦਾ ਕਰਦੇ ਪਿਆਰ ਸਾਓ,
ਹਰ ਕੁਰਬਾਨੀ ਦੇ ਲਈ ਰਹਿੰਦੇ ਵੀ ਤਿਆਰ ਸਾਓ।
ਮਾਇਆ ਦਾਸੀ ਆਪ ਦੀ ਸੀ ਪਾਣੀ ਰਹਿੰਦੀ ਭਰਦੀ,
ਰਿਸ਼ਵਤ ਤੇ ਬੇਈਮਾਨੀ ਆਪ ਤੋਂ ਸੀ ਡਰਦੀ।
ਦੁੱਖਾਂ ਤਾਈਂ ਸਦਾ ਦਾਰੂ ਕਹਿ ਕੇ ਸੀ ਪੁਕਾਰਿਆ,
ਹਰ ਹਾਲਤ ਵਿਚ ਸ਼ੁਕਰ ਰੱਬ ਦਾ ਗੁਜ਼ਾਰਿਆ।
ਮਾਇਆ ਸਦਾ ਆਪ ਜੀ ਦੇ ਚਰਨਾਂ ਦੀ ਦਾਸੀ ਸੀ,
ਆਵਾਗਵਨ ਵਾਲੀ ਪਾ ਲਈ ਆਪ ਨੇ ਖ਼ਲਾਸੀ ਸੀ।
ਆਪ ਜੀ ਦੀ ਘਾਲਣਾ ਨੂੰ ਸਿੰਘਾਂ ਦਾ ਸਲਾਮ ਏ।
ਅਨਮੋਲ ਵੀ ਕਰਦੀ ਆਪ ਜੀ ਨੂੰ ਝੁਕ ਝੁਕ ਪ੍ਰਣਾਮ ਏ।

* * *

* ਰਿਚਮੰਡ (ਕੈਨੇਡਾ)।

# ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ - ਇੱਕ ਅਦੁੱਤੀ ਸ਼ਖ਼ਸੀਅਤ

-* ਡਾ. ਕੁਲਦੀਪ ਕੌਰ ਮੋਹਾਲੀ

ਹਾਈ ਕੋਰਟ ਦਾ ਜੱਜ ਅਨੋਖਾ
ਨੱਥਾ ਸਿੰਘ ਸਰਦਾਰ ਮਹਾਨ।
ਨਾਰੰਗਵਾਲ, ਜ਼ਿਲ੍ਹਾ ਲੁਧਿਆਣਾ,
ਜੱਦੀ ਪਿੰਡ ਉਸ ਦਿੱਤਾ ਮਾਨ।
ਭਗਤੀ ਭਾਵ ਨਿੰਪੁਨ ਸੀ ਪਤਨੀ
ਪੰਜਾਬ ਕੌਰ ਸੀ ਉਸ ਦਾ ਨਾਮ।
ਪੰਜਾਬ ਕੌਰ ਮਾਤਾ ਦੀ ਕੁੱਖੋਂ,
ਰਣਧੀਰ ਸਿੰਘ ਸੀ ਜਨਮੇ ਆਨ।

ਮਾਤ ਪਿਤਾ ਨੇ ਪੁੱਤਰ ਤਾਈਂ,
ਵਿੱਚ ਪੜ੍ਹਾਈ ਖ਼ੂਬ ਰਿਝਾਇਆ।
ਦਸਵੀਂ ਪਾਸ ਕਰਨ ਦੇ ਪਿੱਛੋਂ,
ਲਾਹੌਰ ਕਾਲਜ ਪ੍ਰਵੇਸ਼ ਕਰਾਇਆ।
ਕਾਲਜ ਦੇ ਵਿਚ ਸਾਲ ਆਖਰੀ,
ਪਿਤਾ ਨੇ ਬਾਣੀ ਪਾਠ ਲਗਾਇਆ।
ਬਾਣੀ ਪਾਠ 'ਚੋਂ ਰਸ ਜੋ ਮਿਲਿਆ,
ਨਾਮ-ਜਾਪ ਉਸ ਲੀਨ ਕਰਾਇਆ।

ਨਾਮ-ਰੰਗ ਦੀ ਮਸਤੀ ਵਿਚ ਹੀ,
ਬੀ.ਏ. ਦੇ ਸਭ ਪੇਪਰ ਕੀਤੇ।
ਉੱਚ ਪੱਧਰ ਤੇ ਸਫਲ ਸੀ ਹੋਏ,
ਸਭਨਾਂ ਦੇ ਬੁੱਲ੍ਹ ਰਹਿ ਗਏ ਸੀਤੇ।
ਫਿਰ ਖਲਕਤ ਦੀ ਸੇਵਾ ਦੇ ਲਈ,
ਤਸੀਲਦਾਰੀ ਦੇ ਲੱਗੇ ਫੀਤੇ।
ਸਭ ਅਫਸਰ ਸਨ ਰਿਸ਼ਵਤਖੋਰੇ,
ਇਹ ਕੁਝ ਦੇਖ ਉਨ ਲੱਗੇ ਪਲੀਤੇ।

ਤਿਆਗ ਨੌਕਰੀ ਹੋਏ ਸੁਤੰਤਰ
ਨਾਮ ਬਾਣੀ ਰਸ ਮਾਣੇ ਉਹਨਾਂ।
ਨਾਮ-ਰਸ ਵਿਚ ਲੀਨ ਹੋਇ ਕੇ,
ਕੌਤਕ ਅਜਬ ਦਿਖਾਏ ਉਹਨਾਂ।
'ਜਪੁ ਜੀ' ਪਾਠ ਵਿਚ ਜੋੜ ਕੇ ਬਿਰਤੀ,
ਪਿਤਾ ਦੇ ਰੋਗ ਮਿਟਾਏ ਉਹਨਾਂ।
'ਨਾਮ' ਹੈ ਸਭ ਰੋਗਾਂ ਦਾ ਦਾਰੂ,
ਸਾਬਤ ਕਰ ਦਿਖਲਾਏ ਉਹਨਾਂ।

ਵਿਦਿਆ ਦੇ ਪਸਾਰ ਲਈ ਉਨ੍ਹਾਂ,
ਸੰਤ ਅਤਰ ਸਿੰਘ ਮਿਤ੍ਰ ਸਣਾਏ।
ਦੀਵਾਨ ਸਾਜਕੇ ਪੰਚ ਖ਼ਾਲਸਾ,
ਬੀਬੀਆਂ ਲਈ ਸਕੂਲ ਬਣਾਏ।
ਪਰ ਜੁੱਗ ਗਰਦੀ ਨੂੰ ਜਦ ਡਿੱਠਾ,
ਸੰਬੰਧ ਇਹਨਾਂ ਤੋਂ ਤੋੜ ਵਿਖਾਏ।
ਦੀਵਾਨ ਜੋ ਸਜਦੇ ਵਿਚ ਧਰਮ ਸਥਾਨਾਂ,
ਭੇਤ ਉਹਨਾਂ ਦੇ ਸਭ ਪ੍ਰਗਟਾਏ।

ਆਚਰਣਹੀਣ ਰਾਗੀ ਤੇ ਗ੍ਰੰਥੀ,
ਸਿੱਖ ਸੰਗਤ ਨੂੰ ਭਰਮਾਂਦੇ ਸਨ ਜੋ।
ਪੋਲ ਉਹਨਾਂ ਦੇ ਖੋਲ੍ਹ ਵਿਖਾਏ,
ਵੱਡੇ ਕਲਾਕਾਰ ਅਖਾਂਦੇ ਸਨ ਜੋ।
ਸਿੱਖ ਸੰਗਤ ਨੂੰ ਪ੍ਰਚਾਰਕ ਜਿਹੜੇ,
ਸੱਚ ਝੂਠ ਕਰ ਦਿਖਾਂਦੇ ਸਨ ਜੋ।
ਨਾਚ-ਰੰਗ ਤਮਾਸ਼ਿਆਂ ਵਰਗੇ,
ਧਾਰਮਿਕ ਮੇਲੇ ਲਾਂਦੇ ਸਨ ਜੋ।

ਇਹ ਕੁਰੀਤੀਆਂ ਦੂਰ ਕਰਨ ਲਈ,
ਸੁਧਾਰ ਆਰੰਭ ਸੀ ਉਨ੍ਹਾਂ ਕਰਾਇਆ।
ਡਰਨ ਪੁਜਾਰੀ ਸ਼ਕਤਿ ਗੁਆਉਣੋਂ,
ਉਨ ਕੀਰਤਨ ਕਰਨੋਂ ਵਰਜ ਰਹਾਇਆ।
ਰਕਾਬ ਗੰਜ ਸਥਾਨ ਲੱਖੀ ਸ਼ਾਹ,
ਨੌਵੇਂ ਗੁਰ ਦਾ ਸਸਕਾਰ ਕਰਾਇਆ।
ਸਿੱਖਾਂ ਨੇ ਇਸ ਯਾਦਗਾਰ ਹਿਤ,
ਗੁਰਦੁਆਰਾ ਸੀ ਫਿਰ ਉਥੇ ਬਣਾਇਆ।

ਅੰਗ੍ਰੇਜ਼ਾਂ ਨੇ ਰਾਜ ਸਮੇਂ ਫਿਰ,
ਸ਼ਾਹੀ ਮਹਿਲ ਇਕ ਗਿਆ ਬਣਾਇਆ।
ਉਸਦੇ ਨਿਕਟ ਸਥਾਨ ਗੁਰੂ ਦਾ,
ਰਾਜਿਆਂ ਤਾਈਂ-ਨਾ ਮੂਲੋਂ ਭਾਇਆ।
ਨਿਸ਼ਾਨ ਮਿਟਾਵਣ ਦੇ ਲਈ ਇਸਦਾ,
ਇਕ ਕੰਧ ਨੂੰ ਢਾਹ ਗਿਰਾਇਆ।
ਪ੍ਰਬੰਧਕਾਂ ਨੇ ਝਾਂਸੇ ਵਿਚ ਆ ਕੇ,
ਗੁਰਦੁਆਰਾ ਨਵਾਂ ਬਣਾਉਣਾ ਚਾਹਿਆ।

ਭਾਈ ਸਾਹਿਬ ਦੇ ਧਾਰਮਿਕ ਜਜ਼ਬੇ,
ਇਹ ਵਧੀਕੀ ਸਹਿ ਨਾ ਸਕੇ।
ਕੁਰਬਾਨ ਹੋਣ ਦੀ ਤਾਂਘ ਸੀ ਉਪਜੀ,
ਸ਼ਾਂਤ ਚਿੱਤ ਹੋ ਬਹਿ ਨਾ ਸਕੇ।
ਉੱਧਰ ਵਿਚ ਕੈਨੇਡਾ ਦੇ ਸਨ,
ਬਹੁ ਗਿਣਤੀ ਸਿੱਖ ਕਾਮੇ ਵੱਸੇ।
ਸ਼ਿਕਾਰ ਵਿਤਕਰੇ ਦੇ ਉਹ ਹੋਏ,
ਰਾਹ ਗਦਰ ਦੇ ਗ਼ਦਰੀਆਂ ਦੱਸੇ।

'ਹਿੰਦੀ ਉੱਥੇ ਕੋਈ ਰਹਿ ਨਹੀਂ ਸਕਦਾ'
ਸਰਕਾਰ ਕੈਨੇਡਾ ਨੇਮ ਬਣਾਇਆ।
ਸਭ ਤੋਂ ਪਹਿਲਾਂ ਸਿੱਖਾਂ ਨੇ ਸੀ,
ਏਸ ਨੇਮ ਦਾ ਵਿਰੋਧ ਕਰਾਇਆ।
ਗ਼ਦਰ ਲਹਿਰ ਸੀ ਵਾਧੇ ਉਤੇ,
ਦੇਸ਼ ਭਗਤ ਕਈ ਗੁਪਤ ਰਹਾਇਆ।
ਭਾਈ ਸਾਹਬ ਵੀ ਸਣੇ ਸਾਥੀਆਂ,
ਜੂਝ ਮਰਨ ਲਈ ਬੀੜਾ ਚਾਇਆ।

ਲਾਹੌਰ ਮੁਕੱਦਮਾ ਸਾਜਸ਼ ਦੇ ਵਿਚ,
ਸਿੰਘਾਂ ਦੀਆਂ ਹੋਈਆਂ ਗ੍ਰਿਫਤਾਰੀਆਂ।
ਭਾਈ ਸਾਹਿਬ ਤੇ ਉਹਨਾਂ ਦੇ ਸਾਥੀ,
ਜੇਲ੍ਹ ਜਾਣ ਲਈ ਕਰਨ ਤਿਆਰੀਆਂ।
ਇਸ ਸੱਚੇ ਸਿੱਖ ਤੋਂ ਸੱਚ ਸੁਣਨ ਲਈ,
ਉੱਚ ਅਫਸਰ ਲਾਈਆਂ ਯਾਰੀਆਂ।
ਪਰ ਭਾਈ ਸਾਹਬ ਨਾ ਥਿੜਕੇ ਮੂਲੋਂ,
ਨਾ ਦੱਸੀਆਂ ਕੋਈ ਗੁਪਤ ਗੁਪਤਾਰੀਆਂ।

ਅਮਰੀਕਾ ਤੋਂ ਆਏ ਸੀ ਜੋ ਗ਼ਦਰੀ,
ਮਰਨ ਮਾਰਨ ਲਈ ਰਹਿਣ ਤਿਆਰ।
ਦਿੱਤਾ ਸਾਥ ਉਨ੍ਹਾਂ ਦਾ ਇਹਨਾਂ,
ਹੋਰ ਸਾਥੀ ਵੀ ਹੋਏ ਤਿਆਰ।
ਇੱਥੇ ਆਏ ਗ਼ਦਰੀ ਉਹ ਸੱਭੇ,
ਸ਼ਹੀਦ ਹੋਣ ਲਈ ਜੋ ਸਨ ਤਿਆਰ।
ਭਾਈ ਸਾਹਿਬ ਤੇ ਉਹਨਾਂ ਦੇ ਸਾਥੀ,
ਉਹਨਾਂ ਨੂੰ ਇਸ ਲਈ ਕਰਨ ਪਿਆਰ।

ਫ਼ਿਰੋਜ਼ਪੁਰ ਛਾਉਣੀ ਧਾਵਾ ਬੋਲਣ,
ਜੰਝ ਸਰੂਪ ਉਹਨਾਂ ਲਿਆ ਬਣਾ।
ਭਾਈ ਸਾਹਿਬ ਨੂੰ ਆਗੂ ਮੰਨ ਕੇ,
ਗ੍ਰਿਫਤਾਰ ਕੀਤਾ ਸਰਕਾਰ ਨੇ ਆ।
ਹੋ ਗਈ ਜ਼ਬਤ ਜਮੀਨ ਉਹਨਾਂ ਦੀ
ਉਮਰ ਕੈਦ ਦੀ ਮਿਲੀ ਸਜ਼ਾ,
ਭਾਰਤ ਦੀਆਂ ਜੇਲਾਂ ਵਿਚ ਕੱਟੀ।
ਅੱਤਿਆਚਾਰਾਂ ਭਰੀ ਸਜ਼ਾ।

ਮੁਲਤਾਨ ਜੇਲ੍ਹ ਵਿਚ ਕਸ਼ਟ ਸਹਾਰੇ,
ਕੱਕਾਰ ਵੀ ਸਾਰੇ ਵੱਖ ਸਨ ਹੋਏ।
ਵੀਰ ਅਤਰ ਸਿੰਘ ਨਾਲ ਮਿਲ ਕੇ ਉਹਨਾਂ,
ਨਾਮ ਬਾਣੀ ਸੰਗ ਰਿਦੇ ਪਰੋਏ।
ਭੁੱਖੇ ਰਹਿ ਪੂਰੇ ਦਿਨ ਚਾਲੀ,
ਕੱਢੇ ਕੜਾਕੇ ਮਨ ਨਾਮ ਸਮੋਏ।
ਗਰਮੀ ਸਰਦੀ ਦੋਏ ਭਿਆਨਕ,
ਅਤਿ ਭਿਆਨਕ ਸਨ ਮਿਲਦੇ ਢੋਏ।

ਭਗਤ ਸਿੰਘ ਵੀ ਉਸੇ ਜੇਲ੍ਹ ਵਿੱਚ
ਕੈਦੀ ਬਣ ਦਿਨ ਰਿਹਾ ਬਿਤਾ।
ਮੁਸਲਮਾਨ ਦਰੋਗੇ ਇਕ ਦਿਨ,
ਭਾਈ ਸਾਹਿਬ ਨਾਲ ਦਿੱਤਾ ਮਿਲਾ।
ਭੁੱਲੜ ਸਾਥੀਆਂ ਦੀ ਸੰਗਤ ਵਿਚ,
ਦਿੱਤੇ ਸਨ ਉਸ ਕੇਸ ਕਟਾ।

ਭਾਈ ਸਾਹਿਬ ਦੀ ਸਿੱਖਿਆ ਸੁਣਕੇ,
ਫਿਰ ਸਾਬਤ ਸੂਰਤ ਲਿਆ ਵਟਾ।

ਭਾਰਤ ਦੀਆਂ ਵਡ ਜੇਲ੍ਹਾਂ ਅੰਦਰ,
ਸਭ ਸਿੰਘਾਂ ਅਤਿ ਕਸ਼ਟ ਸਹਾਰੇ।
ਭਾਵੇਂ ਤਨ ਲਾਸ਼ਾਂ ਸਮ ਦਿਸਦੇ,
ਪਰ ਕੀਤੇ ਪ੍ਰਣ ਤੋਂ ਕਦੇ ਨਾ ਹਾਰੇ।
ਪੰਥ ਸਾਰਾ ਅਰਦਾਸ 'ਚ ਜੁੜਿਆ,
ਅਰਦਾਸ ਸ਼ਕਤਿ ਬਣੀ ਪ੍ਰਾਣ ਆਧਾਰੇ।
ਦਸ ਬਾਰਾਂ ਵਰ੍ਹੇ ਵਿਛੋੜੇ ਪਿਛੋਂ,
ਕੁਝ ਪਲ ਮਿਲੇ ਸਨ ਬਾਲ ਪਿਆਰੇ।

ਪਤਨੀ ਨਾਲ ਕੁਝ ਗੱਲਾਂ ਹੋਈਆਂ,
ਬਾਲ ਦੇਖਦੇ ਰਹੇ ਹੈਰਾਨ।
ਚਿੰਤਾ ਨਹੀਂ ਸੀ ਕਿਸੇ ਦੇ ਮੁੱਖ ਤੇ,
ਪਾਦਰੀ ਕਹੇ "ਇਹ ਜੀਵ ਮਹਾਨ"
ਕਾਲ ਕੋਠੜੀ ਬੰਦ ਵੇਖਕੇ,
ਪਾਦਰੀ ਹੋਇਆ ਬੜਾ ਹੈਰਾਨ।
ਆਪ ਤਜਰਬਾ ਕਰਨ ਲਈ ਉਹ,
ਇਕ ਹੋਰ ਕੋਠੜੀ ਵੜਿਆ ਆਨ।

ਡਰ ਨੇ ਉਸ ਨੂੰ ਬਹੁਤ ਸਤਾਇਆ,
ਘੜਿਆਲ ਵਜਾਇਆ ਉਸ ਤਤਛਿਨ ਆਨ।
ਬੂਹਾ ਖੋਲ੍ਹ ਜਦ ਕੱਢਿਆ ਉਸ ਨੂੰ,
ਮੂੰਹ ਉਸਦਾ ਸੀ ਅਤਿ ਪ੍ਰੇਸ਼ਾਨ।
ਰਾਜ ਭਾਗ ਤੱਕ ਪਹੁੰਚਕੇ ਉਸਨੇ,
ਕੈਦੀਆਂ ਦੇ ਸਭ ਸੁੱਖ ਸੁਣਾਏ।
ਇੰਨੇ ਭਿਆਨਕ ਦੁੱਖ ਨੇ ਸਹਿ ਰਹੇ,
ਰਿਹਾਅ ਕਰੋ ਉਸ ਕਿਹਾ ਸੀ ਜਾਏ।

ਰਿਹਾਈ ਪਿਛੋਂ ਭਾਈ ਸਾਹਿਬ ਨੇ,
ਕੀਰਤਨ ਲਹਿਰ ਸੀ ਖੂਬ ਚਲਾਈ।

ਤੀਹ ਵਰ੍ਹੇ ਦੀ ਰਹਿੰਦੀ ਆਯੂ,
ਪਾਠ ਕੀਤੇ ਨਾਲੇ ਕਲਮ ਚਲਾਈ।
ਆਤਮ ਰੰਗ ਦਾ ਰਸ ਮਾਣਕੇ,
ਪਰਮਾਤਮਾ ਮੇਲ ਦਾ ਅਨੁਭਵ ਪਾਇਆ।
ਉਸ ਅਨੁਭਵ ਨੂੰ ਵੰਡਣ ਦੇ ਲਈ,
ਅਨਮੋਲ ਸਾਹਿਤ ਉਹਨਾਂ ਰਚ ਦਿਖਲਾਇਆ।

* * *

* ਮੋਹਾਲੀ।



# ਲਾਸਾਨੀ ਸ਼ਖ਼ਸੀਅਤ- ਭਾਈ ਰਣਧੀਰ ਸਿੰਘ ਜੀ

-* ਗੁਰਦੀਸ਼ ਕੌਰ ਗਰੇਵਾਲ

1) ਕਦੇ-ਕਦੇ ਜੱਗ ਉੱਤੇ, ਐਸੇ ਇਨਸਾਨ ਆਉਂਦੇ,
ਸਤਿ ਤੇ ਸੰਤੋਖ ਦੀਆਂ ਕਰਨ ਪਹਿਰੇਦਾਰੀਆਂ।
ਕਹਿਣੀ ਤੇ ਕਰਨੀ 'ਚ, ਰੱਖਦੇ ਨਾ ਫ਼ਰਕ ਜਿਹੜੇ,
ਪੇਸ਼ ਨਾ ਜਾਏ ਜਿਹਨਾਂ ਅੱਗੇ ਹੰਕਾਰੀਆਂ।
ਨਾਮ ਵਾਲੇ ਰੰਗ ਵਿਚ, ਪ੍ਰੇਮ ਦੀ ਤਰੰਗ ਵਿਚ,
ਡੂੰਘੇ ਜਿਹੇ ਸਮੁੰਦਰਾਂ 'ਚ, ਲਾਈਆਂ ਜਿਹਨਾਂ ਤਾਰੀਆਂ।
ਨਦੀਆਂ ਵਹਾਈਆਂ ਅਖੰਡ, ਕੀਰਤਨ ਰਸ ਦੀਆਂ,
ਤਪਦੀਆਂ ਜ਼ਿੰਦਗੀਆਂ ਜਿਹਨਾਂ ਹੈਸੀ ਠਾਰੀਆਂ।

2) ਪੰਜਾਬ ਕੌਰ ਮਾਂ ਜੀਹਦੀ, ਕੁੱਖ ਸੀ ਸੁਲੱਖਣੀ।
ਨਾਰੰਗਵਾਲ ਜੀਹਦੀ, ਧਰਤ ਪਿਆਰੀ ਏ।
ਪਿਤਾ ਭਾਵੇਂ ਜੱਜ ਹੋਵੇ, ਪਹੁੰਚ ਸਰਕਾਰੇ ਹੋਵੇ,
ਨੌਕਰੀ ਸਰਕਾਰ ਦੀ ਨੂੰ, ਲੱਤ ਜੀਹਨੇ ਮਾਰੀ ਏ।
ਅੰਮ੍ਰਿਤ ਦੀ ਦਾਤ ਲੈ ਕੇ, ਸਜੇ ਰਣਧੀਰ ਸਿੰਘ,
ਬਾਣੀ ਅਤੇ ਬਾਣੇ ਨਾਲ, ਜ਼ਿੰਦਗੀ ਸ਼ਿੰਗਾਰੀ ਏ।
ਸਿੱਖ ਅਤੇ ਸਿੱਖੀ ਵਿਚ, ਪੂਰਾ ਸੂਰਾ ਰਹਿਤ ਵਿਚ,
ਖ਼ਾਲਸੇ ਦੀ ਜੱਗ ਉਤੇ, ਸ਼ਾਨ ਹੀ ਨਿਆਰੀ ਏ।

3) ਕੱਟੀਏ ਜੰਜ਼ੀਰਾਂ ਕਿਵੇਂ, ਦੇਸ਼ ਦੀਆਂ ਗੁਲਾਮੀ ਦੀਆਂ ?
ਸਰਾਭਾ, ਭਾਈ ਸਾਹਿਬ ਸੰਗ ਬੈਠ ਕੇ ਵੀਚਾਰਦਾ।
ਸੋਲ੍ਹਾਂ ਸਾਲ ਜੇਲ੍ਹਾਂ ਵਿਚ, ਕੱਟ ਕੇ ਤਸੀਹੇ ਡਾਹਢੇ,
ਗ਼ਦਰਾਂ ਦਾ ਨਾਇਕ ਅੰਗਰੇਜ਼ਾਂ ਨੂੰ ਵੰਗਾਰਦਾ।
ਸਿਮਰਨ ਬੰਦਗੀ 'ਚ, ਜੇਲ੍ਹੀਂ ਲਿਵਲੀਨ ਰਹਿ ਕੇ,
ਮਿੱਠਾ ਕਰ ਮੰਨਿਆ ਸੀ, ਭਾਣਾ ਕਰਤਾਰ ਦਾ।
ਭੁੱਖ ਹੜਤਾਲਾਂ ਰੱਖ, ਚਾਲੀ-ਚਾਲੀ ਦਿਨ ਜੀਹਨੇ,
ਬਦਲ ਕੇ ਸੀ ਰੱਖ 'ਤਾ, ਕਾਨੂੰਨ ਸਰਕਾਰ ਦਾ।

4) ਧਰਮ ਈਸਾਈ ਅਤੇ ਆਰੀਆ ਸਮਾਜੀ ਦੋਵੇਂ,
ਰਲ ਮਿਲ ਢਾਹ ਜਦ, ਸਿੱਖੀ ਨੂੰ ਸੀ ਲਾਉਣ ਲੱਗੇ।
ਦਰਦਮੰਦ ਸਿੱਖਾਂ ਨਾਲ, ਰਲ ਮਿਲ ਭਾਈ ਸਾਹਿਬ,
ਸਿੰਘ ਸਭਾ ਲਹਿਰ ਇੱਕ, ਸਿੱਖੀ ਦੀ ਚਲਾਉਣ ਲੱਗੇ।
ਲੋੜ ਪਈ ਕੌਮ ਨੂੰ ਤਾਂ, ਕਰੀ ਅਗਵਾਈ ਉਹਨਾਂ,
ਗੁਰੂ ਘਰਾਂ ਵਿਚ ਵੀ ਸੁਧਾਰ ਉਹ ਲਿਆਉਣ ਲੱਗੇ।
ਕਰਨੇ ਲਈ ਕੀਰਤਨ, ਸਮਾਂ ਦਿੱਤਾ ਔਰਤਾਂ ਨੂੰ,
ਧਾਰਮਿਕ ਆਗੂ ਗੁਰਸਿੱਖ ਅਖਵਾਉਣ ਲੱਗੇ।

5) ਜਿੱਥੇ ਕਿਤੇ ਕਲਮ ਨਾ, ਲੇਖਕਾਂ ਦੀ ਪਹੁੰਚ ਸਕੀ,
ਔਖੇ-ਔਖੇ ਵਿਸ਼ਿਆਂ ਦਾ, ਵੰਡਿਆ ਗਿਆਨ ਉਹਨਾਂ।
ਇੱਕ ਨਹੀਂ, ਦੋ ਨਹੀਂ, ਚਾਲੀ ਕਿਤਾਬਚੇ ਜੋ,
ਗੁਰਮਤਿ ਸਾਹਿਤ ਦੀ, ਦੇਣ ਹੈ ਮਹਾਨ ਉਹਨਾਂ।
ਜੇਲ੍ਹਾਂ ਵਿਚ ਬੈਠਿਆਂ ਹੀ, ਮਹਾਂ-ਕਾਵਿ ਲਿਖ ਛੱਡੇ,
ਲਿਖਾਰੀ ਕਹਾਂ ਚਿੰਤਕ ਜਾਂ, ਕਵੀ ਵਿਦਵਾਨ ਉਹਨਾਂ।
ਇੱਕੋ ਸ਼ਖਸੀਅਤ ਵਿਚ, ਕਈ-ਕਈ ਸ਼ਖਸ ਬੈਠੇ,
ਰੱਬ ਐਸਾ ਸਾਜਿਆ, ਪੂਰਨ ਇਨਸਾਨ ਉਹਨਾਂ।

6) ਗੁਰਮਤਿ ਬਾਣੀ ਨਾਲ, ਜੋੜੇ ਉਹਨਾਂ ਲੱਖਾਂ ਲੋਕੀਂ,
ਸੇਵਕ ਨਿਸ਼ਕਾਮ, ਪਰਉਪਰਕਾਰੀ ਸਨ ਭਾਈ ਸਾਹਿਬ।
ਸੰਤ ਸਿਪਾਹੀ ਜਿਹੜੇ, ਕੀਰਤਨ ਖ਼ੁਰਾਕ ਜੀਹਦੀ,
ਲੋਭ, ਅਭਿਮਾਨ ਤੋਂ ਇਨਕਾਰੀ ਸਨ ਭਾਈ ਸਾਹਿਬ।
ਇੱਕੋ ਇੱਕ ਚੌਂਕੜੇ 'ਚ ਅਖੰਡ ਪਾਠ ਸੁਣੀ ਜਾਂਦੇ,
ਨਾਮ ਵਿਚ ਰੱਤੇ, ਸਦਾਚਾਰੀ ਸਨ ਭਾਈ ਸਾਹਿਬ।
ਅੰਤਰ ਗਿਆਨ ਵਾਲੇ, ਜੀਵਨ ਮਹਾਨ ਵਾਲੇ,
'ਦੀਸ਼' ਸੱਚ ਸੁੱਚ ਦੇ, ਵਪਾਰੀ ਸਨ ਭਾਈ ਸਾਹਿਬ।

* * *

* ਲੁਧਿਆਣਾ।



# ਗ਼ਦਰ ਲਹਿਰ ਵਿਚ ਯੋਗਦਾਨ

-* ਪ੍ਰੋ. ਇੰਦਰਜੀਤ ਕੌਰ

ਜਿੱਥੇ ਜਿੱਥੇ ਜਥੇ ਨਾਲ ਜਾਂਵਦੇ,
ਕਰ ਕੀਰਤਨ ਰੂਹ ਪਰਚਾਵੰਦੇ।
ਤੇ ਗੱਲ ਗ਼ਦਰ ਦੀ ਤੋਰ ਕੇ,
ਇਸ ਲਹਿਰ ਲਈ ਮਨਾਂਵਦੇ।
ਲੋਕ ਗ਼ਦਰ ਨੂੰ ਸਮਝ ਗਏ,
'ਰਣਧੀਰ' ਮਾਰ ਜਦ ਰਮਜ਼ ਗਏ।
ਲੋਕਾਂ ਨਾਲ ਸਕੂਲੀ ਬੱਚੇ,
ਕੋਮਲ ਦਿਲ ਅਸੂਲੀਂ ਪੱਕੇ।
ਸੁਣ ਕੀਰਤਨ ਕਥਾ ਵਿਚਾਰਾਂ,
ਸੋਚਣ ਦੇਸ਼ ਲਈ ਜਿੰਦੜੀ ਵਾਰਾਂ।
ਗੁਰਦੁਆਰਿਆਂ ਦੀ ਬੇਅਦਬੀ,
ਤੇ ਕਾਮਾਗਾਟਾਮਾਰੂ,
ਇਸ ਅੰਗਰੇਜ਼ ਦੀ ਕੌਮ ਨੂੰ,
ਹੁਣ ਸੱਟ ਗ਼ਦਰ ਹੀ ਮਾਰੂ।
ਇਹ ਗੱਲਾਂ ਸੋਚ-ਵਿਚਾਰ ਕੇ,
ਤੇ ਲੋਕਾਂ ਵਿਚ ਪ੍ਰਚਾਰ ਕੇ,
ਹੋ 'ਕੱਠੇ ਬੰਨ੍ਹ ਇਰਾਦੇ,
ਫਿਰੋਜ਼ਪੁਰ ਦੇ ਲਾਗੇ।
ਦਿਨ ਇੱਕੀ ਦੂਜਾ ਮਾਹ ਸੀ,
ਸੰਨ ਪੰਦਰਾਂ ਦੀ ਇਹ ਰਾਹ ਸੀ।
ਮੁਖ਼ਬਰ ਨੇ ਲੂਤੀ ਲਾਈ ਆ,
ਤੇ ਗੁਪਤੀ ਗੱਲ ਪੁਚਾਈ ਆ।
ਫਿਰ ਉੱਨੀ ਦੀ ਬਣ ਗਈ ਰਾਇ ਸੀ,
ਪਰ ਮੁਖ਼ਬਰ ਉਥੇ ਈ ਹੈ ਸੀ।
ਫਿਰ ਸਾਰੇ ਖਿੰਡ-ਪੁੰਡ ਗਏ ਸੀ,
ਤੇ ਗ਼ਦਰ ਰਹਿ ਗਈ ਹੈ ਸੀ।

ਫਿਰ ਫੜ-ਫੜਾਈਆਂ ਹੋਈਆਂ,
ਤੇ ਛਾਪੇਮਾਰੀਆਂ ਹੋਈਆਂ।
ਕੁਝ ਦਸਤਾਵੇਜ਼ ਗਏ ਪਕੜੇ,
ਕੁਝ ਪਰਚੀਆਂ ਵੀ ਗਈਆਂ।
ਕੁਝ ਬੰਦਿਆਂ ਦੇ ਨਾਵਾਂ ਦੀਆਂ,
ਨਿਸ਼ਾਨਦੇਹੀਆਂ ਹੋਈਆਂ।
'ਰਣਧੀਰ' (ਸਿੰਘ) ਨਾਂ ਵੀ ਲੱਭਿਆ,
ਪਰ ਕੁਝ ਚਿਰ ਰਿਹਾ ਇਹ ਦੱਬਿਆ।
ਇੱਛਰਾ ਸਿੰਘ ਨੇ ਦੱਸਿਆ,
ਤੇ ਸਿੰਘ ਰਣਧੀਰ ਵੀ ਫਸਿਆ।
ਮਈ ਨੌਂ ਤੇ ਸੰਨ ਸੀ ਪੰਦਰਾਂ,
ਨਾਭੇ ਪੁਲਿਸ ਦਿਆਂ ਪਤੰਦਰਾਂ।
ਮੰਨ ਹੁਕਮ ਗੋਰੀ ਸਰਕਾਰ ਦਾ,
ਭਾਈ ਸਾਹਿਬ ਨੂੰ ਅੰਦਰ ਤਾੜ 'ਤਾ।
ਹਫ਼ਤਾ ਭਰ ਰਹੇ ਮਨਾਉਂਦੇ,
ਤੇ ਸਖ਼ਤੀ ਕਰ ਡਰਾਉਂਦੇ।
ਸਾਢੇ ਚਾਰ ਮਹੀਨੇ ਦੀ ਕਾਰਵਾਈ,
ਛੇ ਨੂੰ ਫਾਂਸੀ ਪੰਤਾਲੀਆਂ ਨੂੰ ਕੈਦ ਸੁਣਾਈ।

* * *

* ਹੁਸ਼ਿਆਰਪੁਰ।



# ਭਾਈ ਰਣਧੀਰ ਸਿੰਘ

- *ਅਵਤਾਰ ਸਿੰਘ ਆਦਮਪੁਰੀ

ਦੇਸ਼ ਦੀ ਆਜ਼ਾਦੀ ਲਈ ਜੋ
ਹਰਦਮ ਕਰਦਾ ਤਦਬੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਉਹਦੀ ਉਮਰ ਜਦੋਂ ਨਿਆਣੀ ਸੀ
ਉਹਦੇ ਰੋਮ-ਰੋਮ ਵਿਚ ਬਾਣੀ ਸੀ
ਗੋਰੇ ਦੇ ਦਿਲ ਦੀ ਜਾਣੀ ਸੀ
ਆਜ਼ਾਦ ਰਹਿਣ ਦੀ ਠਾਣੀ ਸੀ
ਉਹ ਗ਼ਦਰ ਲਹਿਰ ਦੇ ਵਿਚ
ਸਿੱਖੀ ਦਾ ਇਕ ਸਫ਼ੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਉਹ ਬੜਾ ਹੀ ਸ਼ਾਂਤ ਸੁਭਾਅ ਸੀ
ਉਹਦੇ ਮਨ ਵਿਚ ਬੜਾ ਟਿਕਾਅ ਸੀ
ਰਹਿੰਦਾ ਮਾਲਕ ਵੱਲ ਝੁਕਾਅ ਸੀ
ਕੌਲੀਂ ਪੱਕਾ ਅਤੇ ਬੋਲ ਪੁਗਾ ਸੀ
ਝਲਕਦਾ ਨੂਰ ਸੀ ਚਿਹਰੇ ਉਤੇ
ਨਹੀਂ ਦੇਖਿਆ ਕਦੇ ਦਿਲਗੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਸੇਵਾ ਸਿਮਰਨ ਤੋਂ ਨਾ ਥੱਕਾ ਸੀ
ਨਾ ਕਰਦਾ ਨਾ ਜਰਦਾ ਧੱਕਾ ਸੀ
ਕਹਿਣੀ ਅਤੇ ਕਰਨੀ ਦਾ ਪੂਰਾ

  

ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਅਖੰਡ ਕੀਰਤਨ ਨਾਲ ਪਿਆਰ ਸੀ
ਬਾਣੀ ਦਾ ਬਹੁਤ ਸਤਿਕਾਰ ਸੀ
ਉਹ 'ਅੰਮ੍ਰਿਤ' ਤੋਂ ਬਲਿਹਾਰ ਸੀ
ਖ਼ਾਲਸਾ ਤਿਆਰ-ਬਰ-ਤਿਆਰ ਸੀ
'ਭਗਤ ਸਿੰਘ' ਨੇ ਅੰਮ੍ਰਿਤ ਮੰਗਿਆ
ਭਾਈ ਸਾਹਿਬ ਦੀ ਸੁਣ ਤਕਰੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਜੀਵਨ ਦੇ ਸੋਲ੍ਹਾਂ ਸਾਲ ਪਿਆਰੇ ਸੀ
ਜੋ ਜੇਲ੍ਹਾਂ ਵਿਚ ਉਨ੍ਹਾਂ ਗੁਜ਼ਾਰੇ ਸੀ
ਸਿੱਖੀ ਜਜ਼ਬੇ ਦੇ ਹੀ ਹੁਲਾਰੇ ਸੀ
ਛੱਡੀ ਨੌਕਰੀ ਮਹਿਲ-ਮੁਨਾਰੇ ਸੀ
ਨਹੀਂ ਸਿਦਕੋਂ ਕਦੇ ਵੀ ਡੋਲਿਆ
ਘੜਦਾ ਕੌਮੀ ਤਕਦੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਬਣਾਇਆ ਨਹੀਂ ਕੋਈ ਡੇਰਾ ਸੀ
ਨਾ ਦਿਲ ਵਿਚ ਮੇਰਾ-ਤੇਰਾ ਸੀ
ਗੁਰਦੁਆਰੀਂ ਹੀ ਬਸੇਰਾ ਸੀ
'ਪੰਥ ਵਸੇ' ਦਾ ਚਾਉ ਘਨੇਰਾ ਸੀ
ਉਹ ਸੱਤਿਵਾਦੀ ਗੁਰਸਿੱਖੜਾ
ਭੁੱਲੇ ਭਟਕਿਆਂ ਲਈ ਰਾਹੀਗੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ

ਸਿੱਖੀ ਇਤਿਹਾਸ 'ਚ ਫੱਬਦਾ ਹੈ
ਉਹ ਅੱਜ ਵੀ ਦੀਵਾ ਜਗਦਾ ਹੈ
ਰਾਹ ਰੌਸ਼ਨ ਕਰਦਾ ਸਭ ਦਾ ਹੈ

ਹਰ ਕੋਈ 'ਜੇਲ੍ਹ ਚਿੱਠੀਆਂ' ਲੱਭਦਾ ਹੈ
'ਆਦਮਪੁਰੀ' ਨੇ ਜਦੋਂ ਵੀ ਪੜ੍ਹੀਆਂ
ਅੱਖੀਆਂ 'ਚੋਂ ਵਗਿਆ ਨੀਰ ਸੀ
ਗ਼ਦਰੀ ਬਾਬਿਆਂ 'ਚ ਇਕ
ਸੂਰਾ 'ਸਿੰਘ ਰਣਧੀਰ' ਸੀ
ਦੇਸ਼ ਦੀ ਆਜ਼ਾਦੀ ਲਈ ਜੋ
ਹਰਦਮ ਕਰਦਾ ਤਦਬੀਰ ਸੀ।

* * *

* ਸਿਆਟਲ, ਅਮਰੀਕਾ।



# ਪੰਥ ਰਤਨ ਭਾਈ ਰਣਧੀਰ ਸਿੰਘ ਜੀ

- *ਅਮਰਜੀਤ ਸਿੰਘ "ਪਟਿਆਲਵੀ"

ਭਾਈ ਸਾਹਿਬ ਰਣਧੀਰ ਸਿੰਘ ਬ੍ਰਹਮ ਗਿਆਨੀ,
ਨਾਮ-ਬਾਣੀ ਦੇ ਰਸੀਏ ਕਹਾਉਣ ਵਾਲੇ।
ਸੇਵਾ, ਸਿਮਰਨ ਤੇ ਬੁੱਧੀ-ਵਿਵੇਕ ਵਾਲੇ,
ਸਿੱਖ ਪੰਥ ਦੀ ਸ਼ਾਨ ਚਮਕਾਉਣ ਵਾਲੇ।
ਨਿਰਮਲ ਸੋਚ ਤੇ ਦ੍ਰਿੜ ਵਿਸ਼ਵਾਸ ਵਾਲੇ,
ਕਥਨੀ, ਕਰਨੀ ਵਿਚ ਫ਼ਰਕ ਨਾ ਪਾਉਣ ਵਾਲੇ।
ਸਰਬ-ਲੋਹ ਦੇ ਧਾਰਨੀ ਕਰਮਯੋਗੀ,
ਚੜ੍ਹਦੀ ਕਲਾ ਦਾ ਫਤਹਿ ਗਜਾਉਣ ਵਾਲੇ।

ਕਰਦੇ ਰੈਣ-ਸਬਾਈ ਅਖੰਡ ਕੀਰਤਨ,
ਮਰਿਆਦਾ ਰਹਿਤ ਤੇ ਵਿਧੀ ਵਿਧਾਨ ਦੇ ਨਾਲ।
ਪਹਿਨਣ-ਖਾਣ ਸੁੱਚਾ, ਸਦਾ ਸੱਚ ਬੋਲਣ,
ਰਹਿਣਾ ਸੱਚੇ ਤੇ ਸੁੱਚੇ ਇਨਸਾਨ ਦੇ ਨਾਲ।
ਨਾਮ-ਬਾਣੀ ਦੇ ਲੰਗਰ ਅਤੁੱਟ ਚਲਦੇ,
ਕਰੜੀ ਘਾਲਣਾ ਨਾਮ ਅਭਿਆਸ ਦੀ ਸੀ।
ਅੱਠੇ ਪਹਿਰ ਸੀ ਸਿਮਰਨ ਵਿਚ ਲੀਨ ਰਹਿੰਦੇ,
ਰਹਿੰਦੀ ਸੁੱਧ ਨਾ ਭੁੱਖ ਤੇ ਪਿਆਸ ਦੀ ਸੀ।

ਪੰਥ ਰਤਨ ਕੋਈ ਸੋਨੇ ਦੀ ਚਿੜੀ ਆਖੇ,
ਪੰਜਾਂ ਤਖਤਾਂ ਤੋਂ ਮਾਣ-ਸਤਿਕਾਰ ਮਿਲਿਆ।
ਸਬਰ, ਸਿਦਕ, ਸੰਤੋਖ ਦੇ ਧਾਰਨੀ ਨੂੰ,
ਲਿਖਿਆ ਜਾਵੇ ਨਾ ਕਿੰਨਾ ਕੁ ਪਿਆਰ ਮਿਲਿਆ।

ਸਰਬ ਲੋਹ ਦੇ ਵਾਂਗ ਮਜ਼ਬੂਤ ਜਿਗਰਾ,
ਹਿਰਦਾ ਕੋਮਲ ਸੀ ਫੁੱਲ ਗੁਲਾਬ ਵਾਂਗੂੰ।
ਮੋਹ, ਮਾਇਆ, ਹੰਕਾਰ ਤੋਂ ਦੂਰ ਰਹਿੰਦੇ,
ਨਿਰਮਲ ਸੋਚ ਸੀ ਰਾਵੀ ਚਨਾਬ ਵਾਂਗੂੰ।

ਵੱਲ, ਛਲ, ਫਰੇਬ ਨਾ ਦਗੇਬਾਜ਼ੀ,
ਬਸ ਨਿਸ਼ਕਾਮ, ਨਿਰਵੈਰ, ਅਡੋਲ ਸੀ ਉਹ।
ਗ੍ਰਿਹਸਥੀ ਹੁੰਦਿਆਂ ਹੋਇਆਂ ਵੀ ਜਤੀ ਸੀ ਉਹ,
ਸਿੱਖ ਪੰਥ ਦਾ ਹੀਰਾ ਅਨਮੋਲ ਸੀ ਉਹ।

ਕੁਮਾਰ ਹੱਟੀ ਸੋਲਨ ਦੀਆਂ ਸ਼ਾਂਤ ਪਹਾੜੀਆਂ 'ਤੇ,
ਉਹਨਾਂ ਤਪ ਅਸਥਾਨ ਬਣਾਏ ਹੋਏ ਸੀ।
ਰਹਿ ਕੇ ਦੂਰ ਦੁਨਿਆਵੀ ਝਮੇਲਿਆਂ ਤੋਂ,
ਸਿੱਧੇ ਗੁਰੂ ਨਾਲ ਤਾਰ ਮਿਲਾਏ ਹੋਏ ਸੀ।
ਪੁੱਤਰ ਲਾਡਲੇ ਗੁਰੂ ਗੋਬਿੰਦ ਦੇ ਸੀ,
ਭਲਾ ਸਦਾ ਸਰਬੱਤ ਦਾ ਮੰਗਦੇ ਸੀ।
ਮਰਿਆਦਾ ਰਹਿਤ ਨਾਲ ਅੰਮ੍ਰਿਤ ਸੰਚਾਰ ਕਰਕੇ,
ਬਾਣੀ, ਬਾਣੇ ਦੀ ਰੰਗਣ ਵਿਚ ਰੰਗਦੇ ਸੀ।

ਪਹਿਲਾਂ ਪਰਖਦੇ ਲਾ ਕੇ ਕਸਵੱਟੀਆਂ 'ਤੇ,
ਜਿਹੜਾ ਪਾਸ ਹੋਵੇ ਅੰਮ੍ਰਿਤ ਦਾਤ ਪਾਵੇ।
ਸਜ ਕੇ ਨਿਕਲੇ ਜੋ ਸਿੰਘ ਟਕਸਾਲ ਵਿਚੋਂ
'ਕੱਲਾ-'ਕੱਲਾ ਹੀ ਲੱਖਾਂ ਨੂੰ ਮਾਤ ਪਾਵੇ।
ਪੂਰਨ ਖ਼ਾਲਸੇ ਵਾਲੇ ਸਿਧਾਂਤ ਉਤੇ,
ਡਟ ਕੇ ਦੇਣ ਪਹਿਰਾ, ਪਹਿਰੇਦਾਰ ਬਣ ਕੇ।
ਲੰਗਰ ਸੰਗਤਾਂ ਲਈ ਹੱਥੀਂ ਤਿਆਰ ਕਰਕੇ,
ਫਿਰ ਵਰਤਾਉਣ ਆਪੇ ਸੇਵਾਦਾਰ ਬਣ ਕੇ।

ਛਕਣ ਅੰਨ ਆਹਾਰ ਬਸ ਨਾਂ-ਮਾਤਰ,
ਸਾਦਾ ਰਹਿਣਾ ਤੇ ਸਾਦਾ ਵਿਵਹਾਰ ਕਰਨਾ।
ਕਮਲ ਫੁੱਲ ਦੇ ਵਾਂਗੂੰ ਨਿਰਲੇਪ ਰਹਿਣਾ,
ਨੇਕ, ਨਿਮਰ ਇਨਸਾਨਾਂ ਨੂੰ ਪਿਆਰ ਕਰਨਾ।

ਰੱਬੀ ਗਿਆਨ ਦੀ ਕੇਵਲ ਸੀ ਗੱਲ ਕਰਦੇ,
ਵਾਧੂ ਕਿਸੇ ਨਾਲ ਕਦੀ ਵੀ ਬੋਲਦੇ ਨਾ।
ਸਾਰੇ ਧਰਮਾਂ ਦਾ ਦਿਲੋਂ ਸਤਿਕਾਰ ਕਰਦੇ।
ਐਪਰ ਸਿੱਖੀ ਤੋਂ ਕਦੀ ਵੀ ਡੋਲਦੇ ਨਾ।

ਮੜ੍ਹੀਆਂ, ਦੇਹੁਰੇ, ਮਸਾਣਾਂ ਤੋਂ ਵਰਜਦੇ ਸੀ,
ਭਰਮਾਂ-ਵਹਿਮਾਂ, ਪਾਖੰਡਾਂ ਨੂੰ ਭੰਡਦੇ ਸੀ।
ਭੋਲੇ-ਭਾਲਿਆਂ ਭੁੱਲੜ ਅਗਿਆਨੀਆਂ ਨੂੰ,
ਸੱਚੇ ਗਿਆਨ ਦੀ ਚਾਬੁਕ ਨਾਲ ਚੰਡਦੇ ਸੀ।

ੴ ਸਤਿਨਾਮ ਦੀ ਦੇਣ ਗੁੜ੍ਹਤੀ
ਮੁੱਖੋਂ ਵਾਹਿਗੁਰੂ ਨਾਮ ਜਪਾਂਵਦੇ ਸੀ।
ਇਹ ਜੋ ਕੀਮਤੀ ਸਵਾਸਾਂ ਦੀ ਰਾਸ ਪੂੰਜੀ,
ਪਰਮ ਪਿਤਾ ਦੇ ਲੇਖੇ ਵਿਚ ਲਾਂਵਦੇ ਸੀ।

ਸਿੱਖ ਪੰਥ ਦੀ ਜਿਹੜੀ ਸੇਵਾ ਕੀਤੀ,
ਨਹੀਂ 'ਪਟਿਆਲਵੀ' ਦਿਲੋਂ ਭੁਲਾ ਸਕਦੇ।
ਭਾਈ ਸਾਹਿਬ ਨੇ ਕੀਤੇ ਉਪਕਾਰ ਜਿਹੜੇ,
ਕਿਸੇ ਇਕ ਦੀ ਕੀਮਤ ਨਹੀਂ ਪਾ ਸਕਦੇ।

* * *

* ਮੋਹਾਲੀ।



# ਗ਼ਦਰੀ ਸੂਰੇ
## (ਭਾਈ ਰਣਧੀਰ ਸਿੰਘ ਅਤੇ ਸਾਥੀਆਂ ਦੇ ਨਾਂ)

- *ਡਾ. ਜਸਬੀਰ ਸਿੰਘ ਸਰਨਾ

ਦੂਰ ਸਮੁੰਦਰੋਂ ਪਾਰ ਦਿਸਣ
ਆਜ਼ਾਦੀ ਦੀਆਂ ਲਾਟਾਂ
ਬੱਬਰੀ ਹਵਾਵਾਂ ਰੁੱਖ ਮੋੜੇ
ਮੀਲ ਪੱਥਰਾਂ ਦੀਆਂ ਵਾਟਾਂ।

ਪੈੜ-ਪੈੜ 'ਤੇ ਸੈਨਤਾਂ ਮਾਰਨ
ਸਿਦਕ ਦੀਆਂ ਲਕੀਰਾਂ
ਜੋਸ਼ ਤੇ ਹੋਸ਼ ਦੀ ਦੰਦ ਲੰਮੇਰੀ
ਵਾਂਗ ਬੇਪਰਵਾਹ ਫ਼ਕੀਰਾਂ।

ਘਰ-ਘਰ ਨੂੰ ਰੁਸ਼ਨਾਵਣ ਖ਼ਾਤਰ
ਟਿਕੇ ਸੀਸ ਤਲੀ 'ਤੇ ਦੇਖੇ
ਸੰਗ੍ਰਾਮੀ ਘਰ-ਘਰ ਹੋਕਾ ਦੇਂਦੇ
ਜਿੰਦੜੀ ਦੇਸ਼ ਦੇ ਲੇਖੇ।

ਚਾਅ ਦੀ ਮੰਜ਼ਿਲ ਅਧਵਾਟੇ
ਸੂਰਜ ਆਣ ਉਤਾਰੇ
ਰੀਝਾਂ ਦਾ ਫ਼ਿਕਰ ਖਲੋਤਾ
ਸੁਣ ਗੂੰਜ ਨਗਾਰੇ।

ਘਰ-ਘਰ ਵਿਚੋਂ ਹਿੰਮਤ ਉੱਠੀ
ਸੁਣ-ਸੁਣ ਗ਼ਦਰ ਤਰਾਨੇ
ਕਾਲ-ਕੋਠਰੀਆਂ ਨੂੰ ਚੁੰਮਦੇ ਵੇਖੇ
ਮਾਣ-ਮੱਤੇ ਪਰਵਾਨੇ।

ਲਹੂ ਦੀਆਂ ਬੇਪਰਵਾਹ ਬੂੰਦਾਂ
ਧਰਤੀ 'ਤੇ ਆ ਡੁੱਲ੍ਹੇ
ਕੁਕਨੂਸ ਵਾਂਗ ਉੱਡਦੇ ਵੇਖੇ
ਦੇਸ਼ ਭਗਤ ਅਣਮੁੱਲੇ।

ਫਜ਼ਰ ਦੀ ਪਹਿਲੀ ਦਸਤਕ 'ਤੇ
ਨੱਚੀਆਂ ਇਲਾਹੀ ਤੇਗਾਂ
ਰਾਗਲੀ ਤਿਤਲੀਆਂ ਝੂਮਣ ਲਾਏ
ਨਾਲ ਸ਼ਹੀਦੀ ਦੇਗਾਂ।

ਹੌਂਸਲੇ ਵਾਲੀਆਂ ਕੂੰਜਾਂ ਉੱਡੀਆਂ
ਛੱਡ ਧਰਤ 'ਤੇ ਧੂੜਾਂ
ਦਰ-ਦਰ 'ਤੇ ਸਿੱਝਦੇ ਦਿਸੇ
ਲੰਘਦੇ ਅਣਮੇਚੀਆਂ ਬੂਰਾਂ।

ਸਫ਼ਰ ਤੇ ਸੂਰਤ ਨੂੰ ਵੇਖਣ ਲਈ
ਅਰਸ਼ੋਂ ਲੱਥਾ ਮਾਹੀ
ਬੂੰਦ-ਬੂੰਦ ਨਤ ਮਸਤਕ ਹੋਈ
ਦਰ ਦਰਵੇਸ਼ ਇਲਾਹੀ।

ਚਾਨਣ ਦੀ ਇਕ ਬੁਰਕੀ ਖ਼ਾਤਰ
ਜਿੰਦੜੀ ਘੋਲ ਘੁੰਮਾਵਣ
ਹਨੇਰੀ ਗਲੀਆਂ ਚੀਰ ਕੇ ਲੋਕੋ
ਸਾਡੇ ਰਾਹ ਰੁਸ਼ਨਾਵਣ।

* * *

* ਸ੍ਰੀਨਗਰ (ਜੰਮੂ-ਕਸ਼ਮੀਰ)।



## ਖ਼ਾਲਸਾਈ ਸ਼ਾਨ

-* ਬੇਅੰਤ ਕੌਰ

ਸਦਕੇ ਤੇਰੀ ਪਹਿਚਾਣ,
ਚੜ੍ਹਦੀਕਲਾ, ਖ਼ਾਲਸਾਈ ਸ਼ਾਨ,
ਸਦਕੇ-ਸਦਕੇ ਤੇਰੀ ਪਹਿਚਾਣ!
ਜਪੀ-ਤਪੀ ਸੂਰਬੀਰ ਸਿਰਦਾਰ,
ਉਹ ਸਿੰਘ ਸੂਰੇ ਨੇ।
ਕਲਾ ਪ੍ਰੇਮੀ ਦਗਦਾ ਚਿਹਰਾ,
ਭਾਈ ਸਾਹਿਬ ਨੂਰੋਂ-ਨੂਰੇ ਨੇ।
ਚੜ੍ਹਦੀਕਲਾ, ਖ਼ਾਲਸਾਈ ਸ਼ਾਨ,
ਸਦਕੇ-ਸਦਕੇ ਤੇਰੀ ਪਹਿਚਾਣ!
ਆਸਮਾਨ ਵੀ ਸਾਰਾ ਜ਼ਮੀਨ ਹੋਸੀ,
ਮਿਠਾਸ, ਉੱਦਮ, ਸੱਚ, ਸੰਤੋਖ ਤੇ ਹੋਰ,
ਹਰ ਕਦਰ ਤੇਰੀ ਅਮੀਨ ਹੋਸੀ।
ਚੜ੍ਹਦੀਕਲਾ, ਖ਼ਾਲਸਾਈ ਸ਼ਾਨ,
ਸਦਕੇ-ਸਦਕੇ ਤੇਰੀ ਪਹਿਚਾਣ!
ਤਾਹੀਓਂ, ਕਾਲ ਕੋਠੜੀਆਂ ਤੇ ਇਹ ਜੇਲ੍ਹਾਂ ਜੋ
ਮੁੜ ਲੋੜਦੀਆਂ ਸੰਗ ਤੇਰਾ ਜ਼ਰੂਰ,
ਇਹਨਾਂ ਨੂੰ ਛਿੜਿਆ ਕੀ ਸਰੂਰ?
ਕੀ ਜਾਨਣ ਬੇੜੀਆਂ ਤੇ ਹੱਥਕੜੀਆਂ,
ਮੁੜ-ਮੁੜ ਕਰਦੀਆਂ ਅੜੀਆਂ।
ਚੜ੍ਹਦੀਕਲਾ, ਖ਼ਾਲਸਾਈ ਸ਼ਾਨ,
ਸਦਕੇ-ਸਦਕੇ ਤੇਰੀ ਪਹਿਚਾਣ!

* * *

* ਧੁਰੀ।

# ਨਾਮਰਸੀਏ-ਅਭਿਆਸੀ
## (ਸ਼ਰਧਾਂਜਲੀ)

-* ਜੀਵਨ ਸਿੰਘ ਰਾਮਪੁਰੀ

ਭਾਈ ਸਾਹਿਬ ਰਣਧੀਰ ਸਿੰਘ ਜੀ ਗੁਰਸਿੱਖ ਮਹਾਨ ਸਨ।
ਬਾਣੀ ਦੇ ਭੰਡਾਰ ਅਤੇ ਬੜੇ ਗਿਆਨਵਾਨ ਸਨ।
ਸੂਰਜ ਦੇ ਵਾਂਗ ਪ੍ਰਕਾਸ਼ਮਈ ਸੀ ਚਿਹਰਾ ਬੜਾ,
ਸਵਰ-ਧੁਨ ਵਿਚ ਕੀਰਤੀ ਸਭ ਉਹਨਾਂ ਲਈ ਆਸਾਨ ਸਨ।
ਪਿਛਲਿਆਂ ਜਨਮਾਂ ਤੋਂ ਉਹ ਲੈ ਕੇ ਆਏ ਸੀ ਸੰਸਕਾਰ,
ਬਾਣੀ ਦੇ ਉਹ ਖੋਜੀ ਤੇ ਵਿਵੇਕੀ ਬੁੱਧੀਮਾਨ ਸਨ।
ਸਿਧਿਆਰਥੀ, ਵਿਦਿਆਰਥੀ, ਖੋਜਾਰਥੀ ਅਸੀਮ ਸਨ।
ਸਿੱਖ-ਮਤ ਦੇ ਰਾਹੀਆਂ ਲਈ ਉਹ ਕਿਰਪਾ-ਨਿਧਾਨ ਸਨ।
ਨਾਮ-ਰਸੀ, ਅਭਿਆਸੀ, ਜੁਗਤੀਆਂ ਦੇ ਦਾਤੇ ਸਨ ਉਹ,
ਰੂਹਾਨੀ-ਮੰਡਲਾਂ ਦੇ ਵਿਆਖਿਆਕਾਰ ਉਹ ਮਹਾਨ ਸਨ।
ਸਿੱਖ ਇਤਿਹਾਸ ਤਾਈਂ ਚਾਰ ਚੰਨ ਲਾ ਗਏ ਸਨ।
ਛੋਹੇ ਐਸੇ ਵਿਸ਼ੇ ਜਿਹੜੇ ਬੜੇ ਰੂਪਵਾਨ ਸਨ।
ਮਾਦਾ-ਪ੍ਰਸਤ ਜੀਵਾਂ ਦੀ ਸੋਚ ਉਹਨਾਂ ਬਦਲ ਦਿੱਤੀ,
ਜਗਿਆਸੂ-ਮੁਤਲਾਸ਼ੀਆਂ ਲਈ ਰਹਿਬਰ ਸਮਾਨ ਸਨ।
ਅਜਰ ਜਰਨ ਵਾਲੇ ਗੁਰਮੁਖ, ਗੁਰ ਪਿਆਰੇ ਐਸੇ,
ਸਮਾਜਸੇਵੀ ਲੋਕਾਂ ਦੇ ਉਹ ਕਿਰਪਾ ਨਿਧਾਨ ਸਨ।
ਸੱਚੇ ਰਾਹ 'ਤੇ ਚੱਲ ਕੇ ਮੋਹਿਆ ਮਨ ਸਾਰਿਆਂ ਦਾ,
ਸਿੱਖ ਕੌਮ ਦੇ ਲਈ ਸਦਾ ਆਦਰ ਤੇ ਮਾਣ ਸਨ।
ਜੇਲ੍ਹਾਂ ਦੀਆਂ ਸਖ਼ਤੀਆਂ ਨੇ ਉਹਨਾਂ ਨੂੰ ਡੋਲਾਇਆ ਨਹੀਂ ਸੀ,
ਉਹਨਾਂ ਦੇ ਇਰਾਦੇ ਤਾਂ ਫ਼ੌਲਾਦ ਦੇ ਸਮਾਨ ਸਨ।
ਪ੍ਰਭੂ ਰੰਗ ਵਿਚ ਉਹਨਾਂ ਰੰਗਿਆਂ ਪਿਆਰਿਆਂ ਨੂੰ,
ਅਖੰਡ ਕੀਰਤਨੀ ਲਹਿਰ ਦੇ ਉਹ ਐਸੇ ਰਥਵਾਨ ਸਨ।
ਗੁਰਮਤਿ, ਰਹਿਸਵਾਦੀ ਕਾਵਿ ਦੇ ਵੀ ਉਹ ਰਚੇਤਾ ਸੀਗੇ,
ਰਹਿਸਵਾਦੀ ਕਵੀਆਂ ਦੇ ਵਿਚ ਵੀ ਮਹਾਨ ਸਨ।
ਆਜ਼ਾਦੀ ਦੇ ਘੁਲਾਟੀਏ ਤੇ ਰਸੀਏ ਉਹ ਨਾਮ ਦੇ ਸੀ,
ਚੜ੍ਹਦੀ ਕਲਾ ਦੇ ਸਦਾ ਝੂਲਦੇ ਨਿਸ਼ਾਨ ਸਨ।

* * *

* ਸਰੀ (ਕੈਨੇਡਾ)।

# ਨਾਗਪੁਰ ਜੇਲ੍ਹ ਦਾ ਬਿਰਤਾਂਤ

- *ਡਾ. ਗੁਰਸੰਗਤਪਾਲ ਸਿੰਘ

ਇਕ ਦਿਨ ਇਕ ਸੰਤਰੀ,
ਆ ਕੀਤਾ ਆਗਾਹ।
ਜੇਲ੍ਹ ਕੱਪੜੇ ਪਹਿਨਾਉਣ ਲਈ
ਜੇਲ੍ਹਰ ਰਿਹਾ ਜੇ ਆ।
ਤੁਸਾਂ 'ਤੇ ਹੱਲਾ ਕਰਨ ਦੀ
ਰਿਹਾ (ਉਹ) ਵਿਉਂਤ ਬਣਾ।
ਖ਼ੈਰ-ਖਾਹ ਮੈਂ ਆਪਦਾ
ਦਿੱਤੀ ਖ਼ਬਰ ਪੁਚਾ।
ਬੇਸ਼ੱਕ ਅੱਜ ਦਬੋਚ ਲਓ,
(ਮੈਂ) ਦਿਆਂਗਾ ਗਲਾ ਦਬਾ।
(ਸਾਨੂੰ) ਡਾਢਾ ਕੀਤੈ ਤੰਗ ਏਸ,
ਮਨਮਾਨੇ ਹੁਕਮ ਚਲਾ।
ਮੁਸ਼ਕ ਨੀ ਨਿਕਲਣ ਦੇਵੰਦਾ,
ਲਈ ਕਸਮ ਗੰਗਾ ਦੀ ਖਾ।
ਜੇਲ੍ਹਰ ਉਤੋਂ ਆ ਗਿਆ,
ਕਹੇ ਪੁਲਿਟੀਕਲ ਕੱਪੜੇ ਲਾਹ।
ਕੀਤਾ ਬਹੁਤ ਲਿਹਾਜ਼ ਮੈਂ,
ਹੁਣ ਹੋ ਗਈ ਬਸ ਅਥਾਹ।
ਬੰਦੇ ਬਣ ਕੇ ਲਾਹ ਦਿਓ,
ਲਿਓ ਨਾ ਪੱਤ ਲੁਹਾ।
ਸਾਧੂ ਅੱਗੋਂ ਬੋਲਦਾ,
ਮੈਂ ਧਮਕੀ ਨੂੰ ਨਹੀਂ ਗੌਲਦਾ।
ਪਤ ਮੇਰੀ ਦਾ ਰਾਖਾ ਸਤਿਗੁਰ,
ਵੇਖਾਂ ਕਿਹੜਾ ਰੋਲਦਾ?
ਲੂਣ ਸਲੂਣੀ ਸੁਣ ਕੇ,
ਲੱਗਾ ਖੁਣਸ ਖਾਉਣ

ਹੈਵਾਨ ਹੋਇਆ ਤੇ ਵਧਿਆ,
ਜਿਉਂ ਦਾਹੜੇ ਨੂੰ ਹੱਥ ਪਾਉਣ।
ਬੀਰ-ਰਸ ਫਿਰ ਜਾਗਿਆ,
ਅੰਦਰੋਂ ਹੋ ਗਈ ਆਗਿਆ।
ਹੱਥ ਜੋ ਉਸ ਉਲਾਰਿਆ,
ਮਾਰ ਘਸੁੰਨੀ ਸੋਧਿਆ।
ਕੜਾ ਭੀ ਪੱਕੇ ਪਾਈਏ ਦਾ,
ਗਲਹੱਥਾ ਪਾ ਪਰਬੋਧਿਆ।
ਗੋਰਾ ਜੇਲ੍ਹਰ ਇੰਝ ਜੀ,
ਘੰਡੀਓਂ ਫੜ੍ਹ ਦਬੋਚਿਆ।
ਸੱਜੇ ਹੱਥੀਂ ਨੱਪ ਕੇ,
ਖੱਬਾ ਹੱਥ ਵੀ ਬੋਚਿਆ।
ਸੰਘੀ ਘੁੱਟੀ ਦੱਬ ਕੇ,
ਤਾਂ ਲੱਗਾ ਘੋਰੜੂ ਵੱਜਣ।
ਆਨੇ ਉਸਦੇ ਚਸ਼ਮ 'ਚੋਂ,
ਭੁੜਕ ਬਾਹਰ ਨੂੰ ਭੱਜਣ।
ਜਕੜ ਨੂੰ ਰਤਾ ਤਰਸ ਖਾ,
ਜਿਉਂ ਹੀ ਜਰਾ ਢਿਲਾਇਆ।
ਠੁੱਡਾ ਆਪਣੇ ਬੂਟ ਦਾ,
(ਉਸ) ਮੁਕੜੰਜ ਤੇ ਦੇ ਚਲਾਇਆ।
(ਭਾਈ ਜੀ) ਧੱਕਾ ਦੇ ਕੇ ਝਟਕਿਆ,
ਤੇ ਚੁੱਕ ਕੇ 'ਤਾਂਹਾਂ ਪਟਕਿਆ।
ਭਾਈ ਸਾਹਿਬ ਪਿੱਠ 'ਤੇ ਬਹਿ ਗਏ,
ਤੇ ਗੋਰੇ ਦੇ ਸਾਹ ਖਹਿ ਗਏ।
ਦੇਹ ਹੁਜ, ਦੇਹ ਗੋਡਾ,
ਦੇਹ ਘਸੁੰਨ, ਦੇਹ ਕੂਹਣੀ।
ਜੇਲ੍ਹ ਨਾਗਪੁਰੀ ਦਾ ਛੋਟਾ ਜੇਲ੍ਹਰ,
ਸੂਰਤ ਬਣ ਗਈ ਨਿਮੋਝੂਣੀ।
ਹੇਠਾਂ ਢੱਠਾ ਪਿਆ ਫਿਰ ਹੌਂਕੇ,
ਲਾਏ ਭਾਈ ਸਾਹਿਬ ਐਸੇ ਛੌਂਕੇ।
ਗੁੱਝੀ ਮਾਰ ਨਾਲ ਬੇਹਿਸ ਹੋਇਆ,
ਓੜਕ ਘਿਗਿਆ ਅੰਦਰੋਂ ਰੋਇਆ।
ਹਮ ਭੀ ਕੌਮ ਬਹਾਦੁਰ ਵਾਲਾ,

ਟੁਮ ਭੀ ਕੌਮ ਬਹਾਡੁਰ ਵਾਲਾ।
ਛੋੜੋ ਮੁਝ ਕੋ ਹਾਥ ਮਿਲਾਓ,
ਮੇਰੇ ਸੰਗ ਤੁਮ ਦੋਸਤੀ ਪਾਓ।
ਗੀਦੀ ਸੰਗ ਮੈਂ ਮਿਤ ਨਹੀਂ ਪਾਉਂਦਾ,
ਬਹਾਦਰੀ ਨੂੰ ਤੂੰ ਲਾਜ ਹੈਂ ਲਾਉਂਦਾ।
ਤੇਰੇ ਨਾਲ ਮੈਂ ਹੱਥ ਮਿਲਾਉਣਾ,
ਸਮਝਾਂ ਹੱਤਕ, ਲਾਅਨਤ ਪਾਉਣਾ।
ਗਾਡ, ਗੁਰੂ ਦੇ ਵਾਸਤੇ ਪਾਵੇਂ,
ਪੰਗਾ ਲੈ ਕੇ ਜਿਉਂ ਪਛਤਾਵੇਂ।
ਹੇਠਾਂ ਪਇਆ ਚੁਫੇਰੇ ਤੱਕੇ,
ਘਾਬਰ ਘਾਬਰ ਲੇਲ੍ਹੜੀਆਂ ਕੱਢੇ।
ਸੰਤਰੀ ਪੈਂਦੀਆਂ ਵੇਖਣ ਸਾਰ,
ਹਾਤਿਓਂ ਖੜ੍ਹੋ ਗਿਆ ਜਾ ਕੇ ਬਾਹਰ।
ਹੋਇਆ ਕੀ ਹੈ ਘੋਲ ਮਘੋਲਾ,
ਬਣ ਜੂੰ ਮੈਂ ਤਾਂ ਭਾਲਾ ਭੋਲਾ।
ਗਵਾਹੀ ਕਿਤੇ ਜੇ ਦੇਣੀ ਪੈਣੀ,
ਆਖੂੰ ਮੈਨੂੰ ਤਾਂ ਪਤਾ ਈ ਹੈਣੀ।
ਗੋਰਾ ਪੁੱਛੇ ਸਿਪਾਹੀ ਨੀ ਦੇਖਿਆ?
ਭਾਈ ਸਾਹਿਬ ਕਹਿੰਦੇ,
ਰੋਏ ਪਿਆ ਵੇਖਿਆ।
ਦੇਖਿਆਂ ਕਿਹੜਾ ਵਗ ਮਾਰ ਜਾਊ,
ਸਰਦਾਰ ਜੀ, ਮੇਰੀ ਇੱਜ਼ਤ ਜਾਊ।
ਵਾਸਤੈ ਰੱਬ ਦਾ ਮੈਨੂੰ ਛੱਡ ਦਿਓ,
ਹੋ ਗਈ ਗ਼ਲਤੀ ਮੁਆਫ਼ ਕਰ ਦਿਓ।
ਸੁਣ ਕੇ ਵਾਸਤਾ, ਵੇਖ ਕੇ ਹੁਸਿਆ,
ਜੇਲ੍ਹਰ ਛੱਡ 'ਤਾ ਡੁਸਿਆ ਬੁਸਿਆ।
ਉੱਠ ਕੇ, ਦੋਈ ਹੱਥ, ਅੱਗੋ ਜੋੜੇ,
ਕੌਲ ਕਰਾਰੇ ਏਕਣ ਲੋੜੇ।
ਤੁਸੀਂ ਜੋ ਮੇਰੀ ਗਤ ਬਣਾਈ,
ਬਾਹਰ ਨ ਕੱਢਿਓ ਸੂੰਦਕ ਕਾਈ।
ਓੜਕ ਜਦ ਉਹ ਮਗਰ ਹੀ ਪੈ ਗਿਆ,
'ਜ਼ਿਕਰ ਨਾ ਕਰਨਾ' ਬਚਨ ਬੀ ਲੈ ਗਿਆ।
ਖੁੰਬ ਠਪਾ ਕੇ ਜੇਲ੍ਹਰ ਚੱਲਿਆ,

ਸੰਕਟ ਉਸਦਾ ਵੱਡਾ ਟਲਿਆ।
ਜਾਂਦਿਆਂ ਸਿਪਾਹੀ ਅੰਦਰ ਨੱਸਿਆ,
ਸੁਣ ਕੇ ਸਾਰੀ ਬਾਹਲਾ ਹੱਸਿਆ।
ਭਾਈ ਜੀ ਕਹਿੰਦੇ ਮੂੰਹ ਬੰਦ ਰੱਖੀਂ,
ਦੇਖੀ ਤੂੰ ਭੀ ਕਿਸੇ ਨਾ ਦੱਸੀਂ।
ਖ਼ਾਲਸਾ ਨਾਮ ਜਪੇ ਤਾਂ ਮੌਜੀ,
ਤੰਗ ਕਰੋ ਤਾਂ ਬਣਦੈ ਫੌਜੀ।

* * *

* ਲੁਧਿਆਣਾ।



## - ਕਾਵਿ-ਸ਼ਰਧਾਂਜਲੀ -
## ਭਾਈ ਸਾਹਿਬ ਰਣਧੀਰ ਸਿੰਘ ਜੀ

- *ਸੁਰਜੀਤ ਸਿੰਘ 'ਸਾਜਨ'

ਇਲਾਹੀ ਨਦਰ ਦੇ, ਪੈਂਡਿਆਂ ਦਾ
ਲਗਨ ਦੇ ਨਾਲ ਸਫ਼ਰ ਕਰਨ ਵਾਲਿਆ।
ਬੇਨੂਰ ਹਨੇਰਿਆਂ, ਨਾਲ ਭਰੇ,
ਜੀਵਨ 'ਚ ਨੂਰ, ਭਰਨ ਵਾਲਿਆ।

ਅਧਿਆਤਮਕਤਾ, ਤੂੰ, ਨਿਸ਼ਾਨਾ ਬਣਾਈ
ਤੇ, ਮੰਜ਼ਿਲ ਨੂੰ ਪਾ ਲਿਆ।
ਸੰਕਲਪ ਦੇ ਜ਼ੋਰ ਨਾਲ,
ਅੰਦਰ ਦੇ ਵਿਕਲਪਾਂ ਨੂੰ ਮੁਕਾ ਲਿਆ।
ਸਹਿਜ 'ਚ ਵਿਚਰ ਅਨਾਹਦ ਨਾਮ ਦੀ,
ਬਿਖ਼ਮ ਚੋਟੀ ਸਰ ਕਰਨ ਵਾਲਿਆ।
ਬੇਨੂਰ, ਹਨੇਰਿਆਂ...

ਦੁਨਿਆਵੀ ਵਿੱਦਿਆ ਤੈਨੂੰ ਅਵਿੱਦਿਆ ਭਾਸੀ,
ਤੂੰ, ਇਸ ਤੋਂ, ਕਿਨਾਰਾ ਕਰ ਲਿਆ।
ਇੱਕੋ ਇਕ, ਨਾਮ ਉਸ ਸੱਚੇ ਦਾ
ਜੀਵਨ 'ਚ, ਪਿਆਰਾ ਕਰ ਲਿਆ।
ਉਸ, ਅਗਮ-ਅਗੋਚਰ ਨਾਮ ਦੀ ਕਮਾਈ ਨਾਲ,
ਝੋਲੀਆਂ ਭਰਨ ਵਾਲਿਆ।
ਬੇਨੂਰ ਹਨੇਰਿਆਂ...

ਗ੍ਰਿਹਸਥ ਮੈਦਾਨ ਦਾ, ਤੂੰ ਗਾਜ਼ੀ ਮਰਦ ਸੈਂ,
ਬਿਲਕੁਲ ਵੀ, ਘਬਰਾਇਆ ਨਹੀਂ।
ਤੇਰੇ ਪੋਤਰੇ, ਦੋਹਤਰੇ, ਮੌਤ ਨੂੰ ਪਿਆਰੇ ਹੋਏ,
ਤੂੰ, ਡਗਮਗਾਇਆ ਨਹੀਂ।

ਰਜ਼ਾ 'ਚ ਰਹਿ ਕੇ, ਉਸ ਦੀ ਦਿੱਤੀ ,
ਹਰ ਪੀੜ ਨੂੰ ਜ਼ਰਨ ਵਾਲਿਆ।
ਬੇਨੂਰ ਹਨੇਰਿਆਂ...

ਦੇਸ਼ ਸੇਵਾ ਦੇ ਰਾਹ, ਜੋ ਤੁਰਿਆ ਤਾਂ,
ਜੇਲ੍ਹਾਂ ਵੀ, ਕੱਟੀਆਂ ਨੇ।
ਉਮਰ ਦੇ ਕੁਝ ਸਾਲ, ਵਾਰੇ ਦੇਸ਼ ਤੋਂ,
ਆਜ਼ਾਦੀਆਂ, ਖੱਟੀਆਂ ਨੇ।
ਝੂਠੇ, ਭ੍ਰਿਸ਼ਟਾਚਾਰੀ, ਰਾਜ ਦੇ ਅੰਦਰ ਜਿੱਤਿਆ,
ਸੱਚ ਦਾ ਦਮ ਭਰਨ ਵਾਲਿਆ।
ਬੇਨੂਰ ਹਨੇਰਿਆਂ...

ਹਰਿ ਦਾ ਜਸ ਗਾਇਆ
ਉਸਦੀ, ਕੀਰਤੀ ਦੇ ਨਾਲ, ਪਿਆਰ ਕੀਤਾ।
ਆਪਣਾ ਆਪਾ ਤਾਂ ਸੰਵਾਰਿਆ ਹੀ,
ਭਰਮਦੀ, ਭਟਕਦੀ, ਦੁਨੀਆ ਨੂੰ, ਸਰਸ਼ਾਰ ਕੀਤਾ।
ਕੀ ਕਰਾਂ ਮੈਂ, ਸਿਫ਼ਤ ਤੇਰੀ
ਅੰਦਰ ਦੇ, ਹਉਮੈ, ਹੰਕਾਰ ਨੂੰ, ਹਰਨ ਵਾਲਿਆ।
ਬੇਨੂਰ ਹਨੇਰਿਆਂ...

ਬ੍ਰਹਮ ਚਿੰਤਨ ਕਰ, ਬ੍ਰਹਮ 'ਚ ਲੀਨ ਹੋ ਕੇ,
ਬ੍ਰਹਮ ਗਿਆਨੀ ਬਣੇ।
ਬ੍ਰਹਮ ਦੀਆਂ, ਗੁਹਝ ਰਮਜ਼ਾਂ, ਉਨ੍ਹਾਂ ਤੇ ਖੋਲ੍ਹੀਆਂ
ਜੋ 'ਉਸਦੇ' ਧਿਆਨੀ ਬਣੇ।
ਭਵਜਲ, ਤਰਨ ਦੀ, ਜਾਚ, ਸਿਖਾ ਗਿਐਂ
ਕਈਆਂ ਨੂੰ ਖ਼ੁਦ ਤਰਨ ਵਾਲਿਆ।
ਬੇਨੂਰ ਹਨੇਰਿਆਂ...

ਪੌਣੀ ਸਦੀ ਤੋਂ ਵੱਧ ਸਮਾਂ
ਗੁਰਮਤਿ ਨਾਲ ਕੌਮ ਦੀ ਅਗਵਾਈ ਕੀਤੀ।
ਇੱਕ-ਇੱਕ ਸਵਾਸ ਆਪਣਾ ਸਫ਼ਲ ਕਰਕੇ
ਰੱਬ ਨਾਲ ਰਸਾਈ ਕੀਤੀ।
ਖ਼ੁਦ ਸਿਫ਼ਤਾਂ ਦਾ ਭੰਡਾਰ ਹੋ ਗਿਓਂ,

ਉਸਦੀਆਂ, ਸਿਫ਼ਤਾਂ, ਕਰਨ ਵਾਲਿਆ।
ਬੇਨੂਰ ਹਨੇਰਿਆਂ...

ਰੰਗ-ਰੱਤੜਾ ਕੋਈ ਤੁਰਦਾ, ਜੱਗ ਤੋਂ,
ਹਰ ਇਕ, ਅੱਖ ਰੋਂਦੀ ਹੈ।
ਮੁੜ, ਇਹੋ ਜਿਹਾ, ਆਧਾਰ ਮਿਲੇ ਨਾ ਮਿਲੇ,
ਬੜੀ, ਪੀੜ ਹੋਂਦੀ ਹੈ।
ਤੇਰੇ ਸਿਜਦੇ 'ਚ ਹੈ ਸ਼ਾਇਰ
"ਸਾਜਨ" ਦੇ ਚਰਨੀਂ ਸੀਸ ਧਰਨ ਵਾਲਿਆ।
ਬੇਨੂਰ ਹਨੇਰਿਆਂ, ਨਾਲ ਭਰੇ, ਜੀਵਨ 'ਚ,
ਨੂਰ ਭਰਨ ਵਾਲਿਆ।

* * *

* ਲੁਧਿਆਣਾ।



## ਛੋਟਾ ਮੂੰਹ ਵੱਡੀ ਬਾਤ

- *ਚੰਨ ਜੰਡਿਆਲਵੀ (ਤਰਲੋਚਨ ਸਿੰਘ)

ਜੈ-ਜੈਕਾਰ ਨੇ ਸਦਾ ਕਰਾਉਂਦੇ, ਹਰਦਿਲ ਅਜੀਜ਼ ਨੇਕ ਇਨਸਾਨ!
ਤੇਰ-ਮੇਰ ਨੂੰ ਸਮ ਕਰ ਜਾਣਨ, ਜੋ ਜਨ ਸੁਘੜ ਸੁਜਾਨ!

ਗਹਿਰ-ਗੰਭੀਰੇ, ਗੁਣੀ-ਗਹੀਰੇ, ਗਿਆਨੀ-ਧਿਆਨੀ ਵੱਡ ਵਿਦਵਾਨ!
ਸਿੰਜ ਗਏ ਸਿੱਖੀ ਦੀ ਫੁਲਵਾੜੀ, ਸ਼ਬਦ-ਗੁਰੂ ਰੱਖ ਅੰਤਰ ਧਿਆਨ!

ਘਰ-ਪਰਿਵਾਰ ਤੇ ਦੇਸ਼ ਕੌਮ ਤੋਂ, ਕਰ ਜਾਵਣ ਜੋ ਜਿੰਦ ਕੁਰਬਾਨ!
ਅਕਸਰ ਉਹਨਾਂ ਦੇ ਲੱਗਦੇ ਮੇਲੇ, ਜੱਗ 'ਚ ਰਹਿੰਦਾ ਨਾਮ ਨਿਸ਼ਾਨ!

ਨੰਬਰ ਬਣਾਉਣੇ ਕਠਿਨ ਪ੍ਰੀਖਿਆ, ਸੌਖਿਆਂ ਮੰਨਦਾ ਕਿੱਥੇ ਜਹਾਨ!
ਤਦੇ ਤਾਂ 'ਚੰਨ ਜੰਡਿਆਲਵੀ' ਕਹਿੰਦਾ, ਗ਼ਦਰੀ ਬਾਬੇ ਮਰਦ ਮਹਾਨ!

* * *

* ਵੁਲਵਰਹੈਪਟਨ, ਇੰਗਲੈਂਡ।



## ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ

- *ਇੰਜੀ: ਕਰਮਜੀਤ ਸਿੰਘ 'ਨੂਰ'

"ਸੰਤ ਭਗਤ ਵਿਦਵਾਨ ਸੂਰਮੇ, ਉਹ ਸੀ ਗੁਰਮਤਿ ਗਿਆਨ ਦੀ ਆਂਧੀ।
ਸੱਜਣਾਂ ਦੇ ਉਹ ਰੰਗਲੇ ਸੱਜਣ, ਅਣਡਿੱਠੀ ਦੁਨੀਆ ਦੇ ਪਾਂਧੀ।"

ਜੰਮਦੇ ਜਗ ਤੇ ਰੋਜ਼ ਬੇਅੰਤ ਬੰਦੇ,
ਕੋਈ ਕੋਈ ਹੁੰਦੈ ਮਹਾਨ ਇਨਸਾਨ ਪੈਦਾ।
ਕਦੇ ਕਦੇ ਕੋਈ ਮਹਿਕਦਾ ਫੁੱਲ ਖਿੜਦੈ,
ਕਦੇ ਕਦੇ ਕੋਈ ਹੁੰਦੈ ਵਿਦਵਾਨ ਪੈਦਾ।
ਭਾਈ ਸਾਹਿਬ ਰਣਧੀਰ ਸਿੰਘ ਹੁਰਾਂ ਵਰਗਾ,
ਵਿਰਲਾ ਹੁੰਦੈ ਕੋਈ ਵਿਚ ਜਹਾਨ ਪੈਦਾ।
ਦੇ ਕੇ ਬਰਕਤਾਂ ਦੈਵੀ ਗਿਆਨ ਦੀਆਂ,
ਕਰਦੈ ਜਿਸਨੂੰ ਆਪ ਭਗਵਾਨ ਪੈਦਾ।

ਖਾਸ ਜਗਾਹ ਹੁੰਦੀ, ਖਾਸ ਵਕਤ ਹੁੰਦੈ,
ਹੁੰਦੈ ਜਦੋਂ ਕੋਈ ਪੂਰਨ ਮਨੁੱਖ ਪੈਦਾ।
ਜੰਗਲ ਬਾਂਸ ਦੇ ਤਾਂ ਹਰ ਥਾਂ ਉਗ ਪੈਂਦੇ,
ਹਰ ਥਾਂ ਨਹੀਂ ਹੁੰਦਾ ਚੰਦਨ ਦਾ ਰੁੱਖ ਪੈਦਾ।

ਖਿੜੀ ਬਸੰਤ ਪੰਜਾਬ ਦੇ ਵਿਹੜਿਆਂ ਵਿਚ,
ਪੰਜਾਬ ਕੌਰ ਦੇ ਘਰ ਬਸੰਤ ਜੰਮਿਆ।
ਭਾਗਾਂ ਭਰੀ ਜਨਨੀ ਜਿਹਨੇ ਭਗਤ ਜਣਿਆਂ,
ਦਾਤਾ ਜੰਮਿਆਂ, ਸੂਰਮਾ ਸੰਤ ਜੰਮਿਆਂ।
ਦੇਸ਼ ਭਗਤ, ਉਹ ਆਸ਼ਿਕ ਆਜ਼ਾਦੀਆਂ ਦਾ,
ਕਰਨ ਲਈ ਗੁਲਾਮੀ ਦਾ ਅੰਤ ਜੰਮਿਆਂ।
ਨੱਥਾ ਸਿੰਘ ਦੀ ਕੁੱਲ ਚਮਕਾਉਣ ਵਾਲਾ,
ਉਹ ਧਨਵੰਤ ਕੁਲਵੰਤ ਪਤਵੰਤ ਜੰਮਿਆਂ।

ਹਰ ਕੋਈ ਚੱਜ ਦਾ ਬੰਦਾ ਇਹ ਸੋਚਦਾ ਹੈ,
ਬੰਦਾ ਜੰਮੇ, ਤਾਂ ਚੱਜ ਦੇ ਘਰ ਜੰਮੇ।

ਭਾਈ ਸਾਹਿਬ ਤੇ ਪ੍ਰਭੂ ਦੀ ਹੋਈ ਕ੍ਰਿਪਾ,
ਹਾਈ ਕੋਰਟ ਦੇ ਜੱਜ ਦੇ ਘਰ ਜੰਮੇ।

ਇਕ ਸ਼ਖਸ ਅੰਦਰ ਕਈ ਸ਼ਖ਼ਸ ਬੈਠੇ,
ਬਹੁ-ਪੱਖੀ ਸ਼ਖ਼ਸੀਅਤ ਸਨ ਭਾਈ ਸਾਹਿਬ।
ਕਿਸੇ ਗੱਲ ਵਿਚ ਕੋਈ ਮੁਲੰਮਾ ਨਹੀਂ ਸੀ,
ਪਾਕ ਸਾਫ਼ ਤਬੀਅਤ ਸਨ ਭਾਈ ਸਾਹਿਬ।
ਕਰ ਗਏ ਬਾਣੀ ਤੇ ਬਾਣੇ ਦੀ ਆਪ ਸਾਨੂੰ ਜੀਂਦੇ ਜੀਅ,
ਵਸੀਅਤ ਸਨ ਭਾਈ ਸਾਹਿਬ।
ਜੋੜੋ ਉਹਨਾਂ ਨੂੰ ਨਾ ਇਕ ਸੰਸਥਾ ਨਾਲ,
ਸਭ ਦੀ ਸਾਂਝੀ ਮਲਕੀਅਤ ਸਨ ਭਾਈ ਸਾਹਿਬ।

ਸਦਾ ਆਪਣੇ ਲੇਖਾਂ ਵਿਚ ਜ਼ਿੰਦਗੀ ਦੀ,
ਲਿਖਦੇ ਰਹੇ ਅਸਲੀਅਤ ਸਨ ਭਾਈ ਸਾਹਿਬ ।
ਏਸੇ ਲਈ ਸਮੁੱਚੀ ਸਿੱਖ ਕੌਮ ਅੰਦਰ,
ਰੱਖਦੇ ਖਾਸ ਅਹਿਮੀਅਤ ਸਨ ਭਾਈ ਸਾਹਿਬ।

ਜਦੋਂ ਦੇਸ਼ ਆਜ਼ਾਦੀ ਦੀ ਲਹਿਰ ਚੱਲੀ,
ਤਦ ਕਰਤਾਰ ਸਰਾਭੇ ਦੇ ਨਾਲ ਹੋ ਗਏ।
ਭਾਈ ਸਾਹਿਬ ਦੇ ਵੱਡੇ ਪ੍ਰਭਾਵ ਸਦਕਾ,
ਕਈ ਹੋਰ ਵੀ ਹਮਖਿਆਲ ਹੋ ਗਏ।
ਝੁਕੇ ਨਹੀਂ ਅੰਗਰੇਜ਼ਾਂ ਦੇ ਜ਼ੁਲਮ ਅੱਗੇ,
ਹਾਕਮ ਹੋਰ ਵੀ ਹਾਲੋਂ ਬੇਹਾਲ ਹੋ ਗਏ।
ਸੋਲਾਂ ਸਾਲ ਤੱਕ ਜੇਲ੍ਹਾਂ ਵਿਚ ਕਸ਼ਟ ਸਹਿ ਕੇ,
ਉਹ ਕੁਰਬਾਨੀ ਦੀ ਜਿੰਦਾ ਮਿਸਾਲ ਹੋ ਗਏ।

ਗੁਰਦੁਆਰਾ ਸੁਧਾਰ ਦੀ ਲਹਿਰ ਵਿਚ ਵੀ,
ਭਾਈ ਸਾਹਿਬ ਨੇ ਆਪ ਅਗਵਾਈ ਕੀਤੀ।
ਜਦੋਂ ਜਦੋਂ ਵੀ, ਕੌਮ ਨੂੰ ਲੋੜ ਭਾਸੀ,
ਉਹਨਾਂ ਦੀ ਕੌਮ ਦੀ ਰਹਿਨੁਮਾਈ ਕੀਤੀ।

ਚੜ੍ਹਦੀ ਉਮਰੇ ਹੀ ਬਣ ਗਏ ਗੁਰੂ ਵਾਲੇ,
ਅੰਮ੍ਰਿਤ ਗੁਰੂ ਦਸ਼ਮੇਸ਼ ਦਾ ਪਾਨ ਕਰਕੇ।
ਦੋ ਪਾਠ ਪੂਰੇ, ਗੁਰੂ ਗ੍ਰੰਥ ਜੀ ਦੇ,
ਸੁਣੇ ਬੈਠ ਕੇ ਅੰਤਰ ਧਿਆਨ ਕਰਕੇ।
ਆਇਆ ਕੋਈ ਅਗੰਮੀ ਅਨੰਦ ਐਸਾ,
ਦੱਸਿਆ ਜਾ ਨਹੀਂ ਸਕਦਾ ਬਿਆਨ ਕਰਕੇ।

ਲਹਿਰ ਚਲਾਈ ਫਿਰ ਪਾਠਾਂ ਤੇ ਕੀਰਤਨ ਦੀ,
ਅੰਦਰੋਂ ਫੁੱਟੇ ਅਨੁਭਵੀ ਗਿਆਨ ਕਰਕੇ।

ਗੁਰਮੰਤਰ ਦੀ ਰੱਜ ਕਮਾਈ ਕੀਤੀ,
ਗੁਰਉਪਦੇਸ਼ ਗੁਰਬਚਨ ਕਮਾਏ ਪੂਰੇ।
ਤੀਹ ਸਾਲ ਅਖੀਰਲੇ ਜ਼ਿੰਦਗੀ ਦੇ,
ਉਹਨਾਂ ਸਿੱਖੀ ਪ੍ਰਚਾਰ ਤੇ ਲਾਏ ਪੂਰੇ।

ਸਦਾ ਦੂਜਿਆਂ ਦੀ ਚੜ੍ਹਦੀ ਕਲਾ ਮੰਗੀ,
ਸਦਾ ਭਲਾ ਸਰਬੱਤ ਦਾ ਲੋੜਦੇ ਰਹੇ।
ਚਾਬੁਕ ਨਾਮ ਦੀ ਲਾ ਜਗਿਆਸੂਆਂ ਨੂੰ,
ਸੁੱਤੇ ਮਨਾਂ ਦੇ ਤਾਈਂ ਝੰਜੋੜਦੇ ਰਹੇ।
ਘੇਰ ਘੇਰ ਕੇ ਸਿੱਖਾਂ ਬੇਦਾਵੀਆਂ ਨੂੰ,
ਸਿੱਖੀ ਮੁੱਖ ਧਾਰਾ ਵੱਲ ਮੋੜਦੇ ਰਹੇ।
ਜੁੜਿਆਂ ਹੋਇਆਂ ਨੂੰ ਜੋੜਦੇ ਬੜੇ ਦੇਖੇ,
ਆਪ ਟੁੱਟਿਆਂ ਹੋਇਆਂ ਨੂੰ ਜੋੜਦੇ ਰਹੇ।

ਭਗਤ ਸਿੰਘ ਨਾਲ ਜਦ ਮੁਲਾਕਾਤ ਹੋਈ,
ਜਲਵੇ ਓਸ ਨੇ ਵੇਖ ਪ੍ਰਤੱਖ ਲੀਤੇ।
ਭਾਈ ਸਾਹਿਬ ਦਾ ਪਿਆ ਪ੍ਰਭਾਵ ਏਨਾ,
ਪੱਗ ਬੰਨ੍ਹ ਲਈ ਕੇਸ ਵੀ ਰੱਖ ਲੀਤੇ।

ਇੰਨਾ ਸੌਖਾ ਨਹੀਂ ਏਨਾ ਮਹਾਨ ਹੋਣਾ,
ਹਰ ਕੋਈ ਏਨਾ ਮਹਾਨ ਨਹੀਂ ਹੋ ਸਕਦਾ।
ਹਰ ਬੰਦਾ ਇਨਸਾਨ ਨਹੀਂ ਹੋ ਸਕਦਾ,
ਹਰ ਇਨਸਾਨ ਭਗਵਾਨ ਨਹੀਂ ਹੋ ਸਕਦਾ।
ਭਾਈ ਸਾਹਿਬ ਜਿਹਾ ਸੰਤ ਸਿਪਾਹੀ ਸੂਰਾ,
ਸਾਹਿਤਕਾਰ ਵਿਦਵਾਨ ਨਹੀਂ ਹੋ ਸਕਦਾ।
ਮੁਕਦੀ ਗੱਲ ਕਿ ਉਹਨਾਂ ਦੀਆਂ ਖੂਬੀਆਂ ਦਾ,
ਸ਼ਬਦਾਂ ਵਿਚ ਬਿਆਨ ਨਹੀਂ ਹੋ ਸਕਦਾ।

ਐਵੇਂ ਨਹੀਂ ਮਿਲਦੀ ਏਡੀ ਉਚੀ ਪਦਵੀ,
ਕਿਰਪਾ ਹੋਵੇ ਜਿਸਤੇ ਉਹ ਇਹ ਥਾਂ ਲੈਂਦਾ,
ਅੱਜ ਵੀ ਉਹਨਾਂ ਦਾ ਉਹਨਾਂ ਦੇ ਗੁਣਾਂ ਕਰਕੇ,
ਆਦਰ ਨਾਲ ਹਰ ਸਿੱਖ ਹੈ ਨਾਂ ਲੈਂਦਾ।

* * *

* ਜਲੰਧਰ।

## ਭਾਈ ਰਣਧੀਰ ਸਿੰਘ ਜੀ ਨੂੰ ਸਮਰਪਿਤ ਇਹ ਰਚਨਾ

- *ਪਰਦੀਪ ਸਿੰਘ ਬਾਸੀ

ਭਾਈ ਰਣਧੀਰ ਸਿੰਘ ਕੌਮ ਦਾ ਉਹ ਹੀਰਾ,
ਜਿਸ ਨੂੰ ਨਾਮ ਦੀ ਮਸਤੀ ਚੜ੍ਹੀ ਹੋਈ ਸੀ।
ਬਾਣੀ ਗੁਰੂ, ਗੁਰੂ ਹੈ ਬਾਣੀ, ਮੰਨ ਕਹੇ ਹੀਰਾ,
ਉਨ੍ਹਾਂ 'ਤੇ ਸਤਿਗੁਰਾਂ ਨੇ ਬਖਸ਼ਿਸ਼ ਕਰੀ ਹੋਈ ਸੀ।
1914 ਜਦੋਂ ਗੋਰਿਆਂ ਰਕਾਬ ਗੰਜ ਦੀ ਕੰਧ ਢਾਹੀ,
ਖ਼ੂਨ ਖੌਲਿਆ ਤਲਵਾਰ ਹੱਥ ਫੜੀ ਹੋਈ ਸੀ।
ਕੀ ਜੀਊਣਾ ਸਿੰਘੋ, ਜੇ ਗੁਰੂ ਘਰ ਦੀ ਕੰਧ ਢੱਠੇ,
ਮੁੜ ਉਸਾਰਾਂਗੇ ਧਰਮ ਦੀ ਗੁੜਤੀ ਚੜ੍ਹੀ ਹੋਈ ਸੀ।
ਭਾਈ ਰਣਧੀਰ ਸਿੰਘ ਤਨ ਦੇ ਸੁੱਖਾਂ ਨੂੰ, ਛੱਡ ਜਿਉਂਦੇ,
'ਬਾਸੀ', ਨਾਮ ਦੀ ਖ਼ੁਮਾਰੀ ਉਹਨਾਂ ਨੂੰ ਚੜ੍ਹੀ ਹੋਈ ਸੀ।

ਭਾਈ ਰਣਧੀਰ ਸਿੰਘ ਕੌਮ ਦਾ ਬਣ ਹੀਰਾ,
ਉਸ ਤਨ ਦੇ ਸੁੱਖਾਂ ਨੂੰ ਰੱਖਿਆ ਨਹੀਂ।
ਹਾਂ ਸੇਵਕ, ਰਹਾਂ ਸੇਵਕ, ਬਾਣੀ ਹੈ ਸੱਚ,
ਏਸ ਗੱਲ ਦਾ ਭੁਲੇਖਾ ਕਦੇ ਰੱਖਿਆ ਨਹੀਂ।
ਖ਼ਾਲਸਾ ਆਖੇ, ਬਾਣੀ-ਬਾਣਾ ਹੈ ਜਿੰਦ ਮੇਰੀ,
ਕਿਸੇ ਹੋਰ ਪਾਖੰਡ ਵੱਲ ਤੱਕਿਆ ਨਹੀਂ।
ਜੀਵਨ ਆਪਣਾ ਗੁਰੂ ਲਈ ਵਾਰ ਦਿੱਤਾ,
ਹੋਰ ਜੱਗ ਦੇ ਅਸੂਲਾਂ ਨੂੰ ਰੱਖਿਆ ਨਹੀਂ।
ਗੁਰੂ ਗ੍ਰੰਥ ਸਾਹਿਬ ਗੁਰੂ, ਮੈਂ ਹਾਂ ਚੇਲਾ,
ਚੇਲਾ ਬਣ ਕੇ, ਸਵਰਗ ਨੂੰ ਤੱਕਿਆ ਨਹੀਂ।
ਜਿੱਥੇ ਰੱਖੇਗਾ, ਰਹਾਂਗਾ ਸੇਵਕ ਬਣ ਕੇ,
ਰਹਿਤ ਰੱਖਣੋਂ ਪਾਸਾ ਵੱਟਿਆ ਨਹੀਂ।

ਜੀਵਨ ਜਾਂਚ ਮੇਰੇ ਸਤਿਗੁਰੂ ਬਖਸ਼ੀ,
ਕਿਸੇ ਹੋਰ ਫੁਰਮਾਨ ਨੂੰ ਮੈਂ ਤੱਕਿਆ ਨਹੀਂ।
ਬੰਦਿਆ, ਤਨ ਦੇ ਸੁੱਖਾਂ ਲਈ ਪਾਪ ਕਰਦਾ,
ਏਸ ਤਨ ਨੂੰ ਸਦੀਵ, ਕਿਸੇ ਰੱਖਿਆ ਨਹੀਂ।
"ਬਾਸੀ" ਗੁਰੂ ਮੱਤ, ਮਨ ਪਰਵੇਸ਼ ਕਰ ਗਈ,
ਖ਼ਾਲਸਾ ਜੀ ਨੇ, ਆਪਣੇ ਆਪ ਨੂੰ ਰੱਖਿਆ ਨਹੀਂ।

* * *

* ਇੰਗਲੈਂਡ।



# ਗ਼ਦਰੀ ਤੇ ਸਿਦਕੀ ਬਾਬਿਆਂ ਦੀ 100 ਸਾਲਾ ਯਾਦ ਨੂੰ ਸਮਰਪਿਤ ਵਾਰ

- *ਜੋਗਾ ਸਿੰਘ

21 ਅਪ੍ਰੈਲ, 1913 ਦਾ ਦਿਨ ਸੀ ਵਡਭਾਗਾ ਆਇਆ,
ਅਮਰੀਕਾ ਵਿਚ ਗ਼ਦਰੀ ਬਾਬਿਆਂ ਇਕੱਠ ਬੁਲਾਇਆ।

ਬਾਬਾ ਸੋਹਣ ਸਿੰਘ ਭਕਨਾ ਤੇ ਨਿਧਾਨ ਸਿੰਘ ਚੁੱਘਾ ਬੋਲੇ,
ਜਵਾਲਾ ਸਿੰਘ ਤੇ ਕੇਸਰ ਸਿੰਘ ਆਖ ਗਏ ਬੋਲ ਅਣਮੋਲੇ।

ਵਾਂਗ ਗ਼ੁਲਾਮਾਂ ਜਿਊਣ ਨਹੀਂ ਦਿੰਦੀ ਜ਼ਮੀਰ ਅਸਾਡੀ,
ਬਾਗ਼ੀ ਹੋਣਾ ਪਊ ਅੰਗਰੇਜ਼ ਤੋਂ ਲੈਣੀ ਜਿਹਨਾਂ ਆਜ਼ਾਦੀ।

ਗਲੋਂ ਗੁਲਾਮੀ ਲਾਹੁਣ ਲਈ ਸਭ ਕੌਮਾਂ ਅੱਗੇ ਆਵੇ,
ਸੁੱਤੀ ਅਣਖ ਜਗਾ ਕੇ ਬਾਜ਼ੀ ਹੁਣ ਸਿਰਾਂ ਦੀ ਲਾਵੇ।

ਵਾਰਸ ਰੁਲਦੇ ਵਿਚ ਪਰਦੇਸ ਦੇ ਰਾਜ ਕਰਨ ਫ਼ਿਰੰਗੀ,
ਹੁਣ ਝੋਲੀ ਚੁੱਕ ਅੰਗਰੇਜ਼ ਦੇ ਉਥੇ ਬੋਲੀ ਬੋਲਣ ਮੰਦੀ।

ਸਭ ਕੌਮਾਂ ਦਿਆਂ ਨੁਮਾਇੰਦਿਆਂ ਰਲ ਮਤਾ ਪਕਾਇਆ,
ਮਿਲੇ ਆਜ਼ਾਦੀ ਹਰ ਕੌਮ ਨੂੰ ਜਾਵੇਗਾ ਗ਼ਦਰ ਮਚਾਇਆ।

ਸੁੱਤਿਆਂ ਤਾਈਂ ਜਗਾਉਣ ਲਈ ਕਰਨੀ ਪੱਤ੍ਰਿਕਾ ਜਾਰੀ,
ਹਰਨਾਮ ਸਿੰਘ ਤੇ ਕਰਤਾਰ ਸਿੰਘ ਸਰਾਭੇ ਚੁੱਕੀ ਜ਼ਿੰਮੇਵਾਰੀ।

ਸਿਰਾਂ 'ਤੇ ਖੱਫਣ ਬੰਨ੍ਹ, ਚੱਲ ਪਏ ਪਰਦੇਸਾਂ ਤੋਂ ਪਰਵਾਨੇ,
ਗੂੰਜ ਗ਼ਦਰ ਦੀ ਪਾਉਣ ਨੂੰ ਸੂਰਿਆਂ ਮਿੱਥ ਲਏ ਨਿਸ਼ਾਨੇ।

ਚੁਣ-ਚੁਣ ਕੇ ਪਿੱਠੂ ਅੰਗਰੇਜ਼ ਦੇ ਉਹਨਾਂ ਸੋਧੇ ਲਾਏ,
ਵਤਨ-ਪ੍ਰਸਤੀ ਜਾਗ ਪਈ, ਝੋਲੀ ਚੁੱਕ ਫਿਰਨ ਘਬਰਾਏ।

ਰਣਧੀਰ ਸਿੰਘ ਜੀ ਚੱਲ ਪਏ ਕਰਨ ਛਾਉਣੀ 'ਤੇ ਧਾਵਾ,
ਭੇਦ ਮੁਖ਼ਬਰਾਂ ਖੋਲ੍ਹਤੇ ਹੋਇਆ ਨਹੀਂ ਸਿੰਘਾਂ ਨਾਲ ਮਿਲਾਵਾ।

ਭਾਈ ਸਾਹਿਬ ਤੇ ਜੱਥੇ ਸਿੰਘਾਂ ਨੂੰ ਫੜ੍ਹ ਜੇਲ੍ਹੀਂ ਪਾਇਆ,
ਬੰਦੀ-ਖ਼ਾਨਿਆਂ ਨੂੰ ਵੀ ਖ਼ਾਲਸੇ ਖ਼ਾਲਸਾਈ ਰੰਗ ਚੜ੍ਹਾਇਆ।

ਉਹਨਾਂ ਗ਼ਦਰੀਆਂ ਵਿਚੋਂ ਝਲਕਦੇ ਸੀ ਗੁਰਮਤਿ ਦੇ ਝਲਕਾਰੇ,
ਆਪ ਤੇ ਰੰਗਲੇ ਸੱਜਣਾਂ ਨੇ ਜੇਲ੍ਹਾਂ ਵਿਚ ਜਬਰ-ਜ਼ੁਲਮ ਸਹਾਰੇ।

ਗੁਰੂ ਕੇ ਬਾਗ਼, ਜੈਤੋ ਦੇ ਮੋਰਚੇ, ਨਾਲੇ ਵਰਤੇ ਨਨਕਾਣੇ ਦੇ ਸਾਕੇ,
ਉਧਰ ਬੱਬਰ ਅਕਾਲੀ ਵੀ ਜੂਝ ਪਏ, ਬਣ ਦੇਸ਼-ਕੌਮ ਦੇ ਰਾਖੇ।

ਗ਼ਦਰੀ ਤੇ ਸਿਦਕੀ ਬਾਬੇ ਦੇਸ਼ ਲਈ ਕਰ ਗਏ ਕਮਾਈਆਂ,
ਕੁਝ ਕਾਲੇ ਪਾਣੀ ਨੂੰ ਤੋਰਤੇ ਕਈਆਂ ਨੂੰ ਫਾਂਸੀਆਂ ਲਾਈਆਂ।

ਸਬਰ-ਸਿਦਕ ਦੇ ਸਾਹਮਣੇ ਅੰਗੇਰੇਜ਼ ਦੀ ਕੋਈ ਪੇਸ਼ ਨਾ ਜਾਵੇ,
ਕੰਬਣ ਲਾ ਦਿੱਤੇ ਦੇਸ਼ ਦਿਆਂ ਵਾਰਸਾਂ, ਅੰਗਰੇਜ਼ੀ ਰਾਜ ਦੇ ਪਾਵੇ।

ਐਸੀਆਂ ਜੜ੍ਹਾਂ ਉਖੇੜੀਆਂ ਅੰਗਰੇਜ਼ ਨਾ ਮੁੜ ਤਾਬੇ ਆਇਆ,
ਆਪ ਸਿੰਘਾਂ ਨੇ ਉੱਜੜ ਕੇ ਹਿੰਦ ਤੇ ਪਾਕ ਆਜ਼ਾਦ ਕਰਾਇਆ।

ਸਰਬੱਤ ਦਾ ਭਲਾ ਮੰਗਣ ਵਾਲਿਆਂ ਦੀ, ਐਵੇਂ ਗਈ ਕੁਰਬਾਨੀ,
ਜੋਗਾ ਸਿੰਘ ਵਾਅਦੇ ਕਰਕੇ ਮੁੱਕਰ ਗਏ ਧੋਖੇਬਾਜ਼ ਜ਼ੁਬਾਨੀ।

ਜਿਹਨਾਂ ਲਈ ਸਿੰਘ ਉੱਜੜੇ ਉਹਨਾਂ ਜ਼ੁਲਮ ਸਿੰਘਾਂ 'ਤੇ ਢਾਹਿਆ,
ਹੱਕ ਮੰਗੇ ਪੰਜਾਬ ਦਿਆਂ ਵਾਰਸਾਂ 'ਤੇ ਫਾਂਸੀਆਂ ਉਤੇ ਚੜ੍ਹਾਇਆ।

* * *

* ਨਿਊਜਰਸੀ, ਅਮਰੀਕਾ

# ਜੇਲ੍ਹ ਵਿੱਚ ਤਸ਼ੱਦਦ

- *ਪ੍ਰੋ. ਇੰਦਰਜੀਤ ਕੌਰ

ਉਹ ਪਲੀਤ ਹੱਥੋਂ ਨਹੀਂ ਖਾਂਦੇ
ਤੇ ਫ਼ਾਕੇ ਰਹੇ ਕਮਾਂਦੇ।
ਤੇ ਭਾਰ ਗਿਆ ਫਿਰ ਘੱਟ ਸੀ,
ਦਰੋਗਾ ਮਾਰਦਾ ਸੱਟ ਸੀ।
ਚਾਲੀ ਦਿਨ ਲੰਬਾ ਫਾਕਾ,
ਇਹ ਕੀ ਵਰਤ ਗਿਆ ਸਾਕਾ ?
ਓਨ੍ਹੀਂ ਦੱਬੇ-ਘੁੱਟੇ-ਕੁੱਟੇ,
ਏਹਨਾਂ ਰੱਬੀ ਬੁੱਲ੍ਹੇ ਲੁੱਟੇ।
ਉਹਨਾਂ ਤਸ਼ੱਦਦ ਹੋਰ ਵਧਾਇਆ,
ਏਹਨਾਂ ਰੱਬੀ ਬਾਣ ਚਲਾਇਆ।
ਉਹ ਗਏ ਜੇਲ੍ਹ ਵਿਚ ਸੁੱਟ ਕੇ,
ਏਹਨਾਂ ਚਰਨ ਫੜ੍ਹੇ ਗੁਰ ਘੁੱਟ ਕੇ।
ਸਾਢੇ ਪੰਦਰਾਂ ਸਾਲ ਰਹੇ ਜੇਲ੍ਹੀਂ,
ਜੇਲ੍ਹਾਂ ਪੰਜ ਬਦਲੀਆਂ ਰੇਲੀਂ।
ਅੰਤ ਆਏ ਜੇਲ੍ਹ ਲਾਹੌਰ ਸੀ,
ਤਦ ਬਦਲੇ ਸਮੇਂ ਦੇ ਤੌਰ ਸੀ।
ਇੱਥੇ ਭਗਤ (ਸਿੰਘ) 'ਤੇ ਜਾਦੂ ਕੀਤਾ,
ਉਹਦੇ ਭਰਮ ਕਰੇ ਭੰਨ ਫੀਤਾ।
ਉਹਨੂੰ ਸਿੱਖੀ ਦੀ ਚੇਟਕ ਲਾਈ,
ਹੈ ਏਹੋ ਕੁੱਲ ਸੱਚਾਈ।
ਸਮੇਟੇ ਦੇਸ਼ ਸੇਵਾ ਦੇ ਪੱਤੇ,
ਰਿਹਾਅ ਹੋ ਗਏ ਸ਼ਾਨਾਂ-ਮੱਤੇ।
ਉਹਨਾਂ ਲੱਜ ਗੁਰੂ ਦੀ ਪਾਲੀ,
ਘਾਲ ਵਤਨ ਲਈ ਕਰੜੀ ਘਾਲੀ।

* * *

* ਹੁਸ਼ਿਆਰਪੁਰ।

# ਦੇਸ਼ ਭਗਤ ਇੱਕ ਸੰਤ ਤੇ ਸੂਰਾ
# (ਭਾਈ ਰਣਧੀਰ ਸਿੰਘ ਜੀ ਨੂੰ ਸਮਰਪਿਤ)
# ਗੀਤ

- *ਗੁਰਦੀਸ਼ ਕੌਰ ਗਰੇਵਾਲ

ਨਾਰੰਗਵਾਲ ਦੀ ਧਰਤ 'ਤੇ ਜੰਮਿਆ, ਦੇਸ਼ ਭਗਤ ਇੱਕ ਸੰਤ ਤੇ ਸੂਰਾ।
ਕਰਦਾ ਨਾਮ ਕਮਾਈ ਜਿਹੜਾ, ਬਾਣੀ ਬਾਣੇ ਦੇ ਵਿੱਚ ਪੂਰਾ।

ਗੁਰਬਾਣੀ ਦਾ ਅਖੰਡ ਕੀਰਤਨ, ਚਾਰੇ ਪਾਸੇ ਮਹਿਕ ਖਿੰਡਾਈ।
ਚਾਨਣ-ਚਾਨਣ ਅੰਦਰ ਜਿਸਦਾ, ਗੁਰੂ ਨੇ ਐਸੀ ਜੋਤ ਜਗਾਈ।
ਨਾਮ ਹਰੀ ਦਾ ਜਪਦਾ-ਜਪਦਾ, ਖ਼ੁਦ ਹੋ ਜਾਏ ਜੋ ਹਰਿਨੂਰਾ,
ਨਾਰੰਗਵਾਲ ਦੀ ਧਰਤ...

ਕੌਮ ਦੇ ਲੇਖੇ ਲਾ ਕੇ ਜਿੰਦੜੀ, ਸੰਗਲ ਉਸ ਗੁਲਾਮੀ ਤੋੜੇ।
ਸੋਲ੍ਹਾਂ ਸਾਲ ਸੀ ਜੇਲ੍ਹਾਂ ਕੱਟੀਆਂ, ਦੇਸ਼ ਭਗਤ ਵੀ ਨਾਲ ਸੀ ਜੋੜੇ।
ਗ਼ਦਰ ਲਹਿਰ ਦਾ ਬਣਿਆ ਨਾਇਕ, ਹਾਲੇ ਜਦ ਉਹ ਸੀ ਗਭਰੂਰਾ।
ਨਾਰੰਗਵਾਲ ਦੀ ਧਰਤ...

ਜੇਲ੍ਹਾਂ ਦੇ ਕਨੂੰਨ ਬਦਲ ਗਏ, ਕੀਤੀਆਂ ਜਦ ਉਸ ਭੁੱਖ ਹੜਤਾਲਾਂ।
ਨਿੱਕਰ, ਟੋਪੀ ਅਸਾਂ ਨਾ ਪਾਉਣੀ, ਜਿੰਨੀਆਂ ਮਰਜ਼ੀ ਚੱਲ ਲਓ ਚਾਲਾਂ।
ਅੰਗਰੇਜ਼ਾਂ ਦੇ ਸਾਹਵੇਂ ਵੀ ਉਹ, ਝੁਕ ਕਦੇ ਨਾ ਹੋਏ ਦੂਹਰਾ,
ਨਾਰੰਗਵਾਲ ਦੀ ਧਰਤ...

ਜੇਲ੍ਹਾਂ ਵਿਚੋਂ ਲਿਖੀਆਂ ਚਿੱਠੀਆਂ, ਬਣ ਗਈਆਂ ਸਾਹਿਤ ਦਾ ਹਿੱਸਾ।
ਗੁਰਮਤਿ ਸਾਹਿਤ ਜਿੰਨਾ ਰਚਿਆ, ਦਸ ਨਾ ਸਕਦੀ ਉਸਦਾ ਕਿੱਸਾ।
ਉੱਚੀ ਇਕ ਸ਼ਖਸੀਅਤ ਹੋ ਕੇ, 'ਦੀਸ਼' ਹੋਏ ਨਾ ਮਗਰੂਰਾ,
ਨਾਰੰਗਵਾਲ ਦੀ ਧਰਤ 'ਤੇ ਜੰਮਿਆ, ਦੇਸ਼ ਭਗਤ, ਇਕ ਸੰਤ ਤੇ ਸੂਰਾ।

* * *

* ਲੁਧਿਆਣਾ।

# ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਸ਼ਖਸੀਅਤ ਅਤੇ ਉਹਨਾਂ ਦਾ ਗ਼ਦਰ ਲਹਿਰ ਵਿਚ ਯੋਗਦਾਨ

- *ਡਾ. ਹਰੀ ਸਿੰਘ ਜਾਚਕ

ਦਸਮ ਪਿਤਾ ਦੀ ਉਹਨਾਂ 'ਤੇ ਹੋਈ ਬਖਸ਼ਿਸ,
ਸਿੱਖ ਪੰਥ ਦੇ ਲਾਡਲੇ ਨਾਲ ਹੈਸਨ।
ਜੇਲ੍ਹਾਂ ਵਿਚ ਜੋ ਆਏ ਸੀ ਕਸ਼ਟ ਲੱਖਾਂ,
ਸਹੇ ਸਿਦਕ ਭਰੋਸੇ ਦੇ ਨਾਲ ਹੈਸਨ।
ਪੰਚਮ ਸੁਰ ਵਿੱਚ ਕੀਰਤਨ ਜਦੋਂ ਕਰਦੇ,
ਚੜ੍ਹਦੇ ਚਿਹਰੇ 'ਤੇ ਰੱਬੀ ਜਲਾਲ ਹੈਸਨ।
ਦੁਨੀਆ ਵਿਚ ਨਹੀਂ ਮਿਲਦੀ ਮਿਸਾਲ ਕੋਈ,
ਉਹ ਤੇ ਆਪਣੀ ਆਪ ਮਿਸਾਲ ਹੈਸਨ।

ਬੜੇ ਲਾਡ ਲਡਾਏ ਸੀ ਮਾਪਿਆਂ ਨੇ,
ਨਾਰੰਗਵਾਲ 'ਚ ਬਚਪਨ ਗੁਜ਼ਾਰਿਆ ਸੀ।
ਬੀ.ਏ. ਤੱਕ ਸੀ ਕੀਤੀ ਪੜ੍ਹਾਈ ਉਹਨਾਂ
ਜੱਗ ਦੇ ਕੰਮਾਂ ਨੂੰ ਐਪਰ ਨਕਾਰਿਆ ਸੀ।
ਅੰਮ੍ਰਿਤ ਛੱਕ ਕੇ ਬਣ ਗਏ ਗੁਰੂ ਵਾਲੇ,
ਸਾਰੀ ਉਮਰ ਹੀ ਗੁਰੂ ਪਿਆਰਿਆ ਸੀ।
ਜੀਵਨ ਦੇਸ਼ ਆਜ਼ਾਦੀ ਦੇ ਲਈ ਲਾਉਣੈ,
ਐਸਾ ਦਿਲ ਵਿਚ ਉਹਨਾਂ ਨੇ ਧਾਰਿਆ ਸੀ।

ਉਸ ਸਮੇਂ ਸੀ ਵਾਪਰੀ ਇਕ ਘਟਨਾ,
ਸੁੱਤੀ ਕੌਮ ਨੂੰ ਜੀਹਨੇ ਜਗਾ ਦਿੱਤਾ।
ਗੁਰਦੁਆਰਾ ਰਕਾਬ ਗੰਜ ਸਾਹਿਬ ਜੀ ਦੀ,
ਬਣੀ ਕੰਧ ਨੂੰ ਗੋਰਿਆਂ ਢਾਹ ਦਿੱਤਾ।
ਭਾਈ ਸਾਹਿਬ ਨੇ ਆ ਕੇ ਰੋਹ ਅੰਦਰ,
ਸ਼ਹੀਦੀ ਜਥੇ ਨਾਲ ਮੋਰਚਾ ਲਾ ਦਿੱਤਾ।
ਆਖ਼ਰ ਹੋ ਕੇ ਮਜਬੂਰ ਫਰੰਗੀਆਂ ਨੇ,
ਢਾਹੀ ਕੰਧ ਨੂੰ ਫੇਰ ਬਣਵਾ ਦਿੱਤਾ।

ਤੋੜਨ ਲਈ ਗੁਲਾਮੀ ਦੇ ਸੰਗਲਾਂ ਨੂੰ,
ਉਦੋਂ ਦੇਸ਼ ਆਜ਼ਾਦੀ ਦੀ ਲਹਿਰ ਚੱਲੀ।
ਜੋ ਅਮਰੀਕਾ, ਕੈਨੇਡਾ ਤੋਂ ਸ਼ੁਰੂ ਹੋ ਕੇ,
ਦੇਸ਼-ਵਿਦੇਸ਼ ਅੰਦਰ ਅੱਠੇ ਪਹਿਰ ਚੱਲੀ।
ਗ਼ਦਰ ਲਹਿਰ ਹੈ ਏਸ ਨੂੰ ਕਿਹਾ ਜਾਂਦਾ,
ਹਰ ਇਕ ਪਿੰਡ ਚੱਲੀ, ਹਰ ਇਕ ਸ਼ਹਿਰ ਚੱਲੀ।
ਚਰਚਾ ਹੋਈ ਜਦ ਗ਼ਦਰ ਅਖ਼ਬਾਰ ਅੰਦਰ,
ਉਦੋਂ ਗੋਰਿਆਂ ਲਈ ਬਣ ਕਹਿਰ ਚੱਲੀ।

ਲਿਖਿਆ ਹੁੰਦਾ ਅਖ਼ਬਾਰਾਂ ਦੇ ਪੰਨਿਆਂ 'ਤੇ,
ਦੇਸ਼ ਦੁਸ਼ਮਣਾਂ ਨੂੰ ਤਕੜੀ ਹਾਰ ਦੇਵੋ।
ਵਾਰ ਰਹੇ ਹੋ ਜਾਨਾਂ ਫਰੰਗੀਆਂ ਤੋਂ,
ਜਾਨਾਂ ਆਪਣੇ ਵਤਨ ਤੋਂ ਵਾਰ ਦੇਵੋ।
ਸਭ ਤੋਂ ਵੱਡੇ ਨੇ ਵੈਰੀ ਅੰਗਰੇਜ਼ ਸਾਡੇ,
ਭੇਜ ਸੱਤ ਸਮੁੰਦਰੋਂ ਪਾਰ ਦੇਵੋ।
ਝੋਲੀ-ਚੁੱਕ ਜੋ ਇਹਨਾਂ ਦੇ ਬਣੇ ਹੋਏ ਨੇ,
ਜ਼ਰਾ ਉਹਨਾਂ ਦੀ ਭੁਗਤ ਸੁਆਰ ਦੇਵੋ।

ਇਹ ਲਹਿਰ ਜਦ ਸਿਖ਼ਰ 'ਤੇ ਚੱਲ ਰਹੀ ਸੀ,
ਗੱਲ ਕਰ ਰਿਹਾਂ ਉਹਨਾਂ ਜ਼ਮਾਨਿਆਂ ਦੀ।
ਬਲਦੀ ਸ਼ਮ੍ਹਾਂ 'ਤੇ ਸੜੇ ਜੋ ਖਿੜ੍ਹੇ ਮੱਥੇ,
ਗੱਲ ਕਰ ਰਿਹਾਂ ਉਹਨਾਂ ਪਰਵਾਨਿਆਂ ਦੀ।
ਸਾਰੀ ਉਮਰ ਹੀ ਰਹੇ ਜੋ ਜੇਲ੍ਹ ਅੰਦਰ,
ਗੱਲ ਕਰ ਰਿਹਾਂ ਉਹਨਾਂ ਦੀਵਾਨਿਆਂ ਦੀ।
ਮਸਤੀ ਨਾਲ ਜੋ ਝੂਲ ਗਏ ਫਾਂਸੀਆਂ 'ਤੇ,
ਗੱਲ ਕਰ ਰਿਹਾਂ ਉਹਨਾਂ ਮਸਤਾਨਿਆਂ ਦੀ।

ਗ਼ਦਰ ਕਰਨ ਲਈ ਲਹਿਰ ਦੇ ਮੋਢੀਆਂ ਨਾਲ,
ਕਰਦੇ ਰਹਿੰਦੇ ਵਿਚਾਰ ਸਨ ਭਾਈ ਸਾਹਿਬ।
ਕਰਤਾਰ ਸਿੰਘ ਸਰਾਭਾ ਜਿਹੇ ਗ਼ਦਰੀਆਂ ਦਾ,
ਕਰਦੇ ਦਿਲੋਂ ਸਤਿਕਾਰ ਸਨ ਭਾਈ ਸਾਹਿਬ।
ਭਾਈ ਸਾਹਿਬ ਘਰ ਗ਼ਦਰੀ ਕਈ ਵਾਰ ਆਉਂਦੇ,
ਜਾਂਦੇ ਆਪ ਕਈ ਵਾਰ ਸਨ ਭਾਈ ਸਾਹਿਬ।

ਲੈ ਕੇ ਚਾਅ ਆਜ਼ਾਦੀ ਦਾ ਦਿਲ ਅੰਦਰ,
ਜ਼ੋਖਮ ਰਹੇ ਸਹਾਰ ਸਨ ਭਾਈ ਸਾਹਿਬ।

'ਕੱਠੇ ਹੋ ਕੇ ਗ਼ਦਰ ਦੇ ਮੋਢੀਆਂ ਨੇ ,
ਖਾਸ ਮਤਾ ਇਕ ਉਹਨਾਂ ਪਰਵਾਨਿਆ ਸੀ।
ਉੱਨੀ ਫਰਵਰੀ ਉੱਨੀ ਸੌ ਪੰਦਰਾਂ ਨੂੰ,
ਗ਼ਦਰ ਕਰਨ ਦਾ ਦਿਨ ਐਲਾਨਿਆ ਸੀ।
ਏਸ ਗ਼ਦਰ ਲਈ ਜਿਹਨਾਂ ਨੇ ਸਾਥ ਦੇਣੈ,
ਉਹਨਾਂ ਫੌਜੀਆਂ ਤਾਈਂ ਪਹਿਚਾਨਿਆ ਸੀ।
(ਪਰ) ਬੈਠਾ ਹੋਇਆ ਸੀ ਮੁਖ਼ਬਰ ਇਕ ਖਾਸ ਓਥੇ,
ਜੀਹਨੇ ਗ਼ਦਰ ਦੇ ਭੇਤ ਨੂੰ ਜਾਨਿਆ ਸੀ।

ਘਰ ਦੇ ਭੇਤੀ ਜਾਸੂਸ ਕਿਰਪਾਲ ਸਿੰਘ ਨੇ,
ਦਿੱਤਾ ਪਿੱਠ ਅੰਦਰ ਛੁਰਾ ਮਾਰ ਆਖ਼ਰ।
ਝੋਲੀਚੁੱਕ ਨੇ ਖ਼ਬਰ ਪਹੁੰਚਾ ਕੇ ਤੇ,
ਕਰ ਦਿੱਤੀ ਚੌਕੰਨੀ ਸਰਕਾਰ ਆਖ਼ਰ।
ਦੇਸ਼ ਭਗਤਾਂ ਦੀ ਫੜ੍ਹੋ ਫੜ੍ਹਾਈ ਹੋ ਗਈ,
ਭੇਜ ਦਿੱਤੇ ਗਏ ਜੇਲ੍ਹਾਂ ਵਿਚਕਾਰ ਆਖ਼ਰ।
ਹੱਥੀਂ ਹੱਥਕੜੀ, ਪੈਰਾਂ ਵਿਚ ਪਾ ਬੇੜੀ,
ਭਾਈ ਸਾਹਿਬ ਵੀ ਕੀਤੇ ਗ੍ਰਿਫ਼ਤਾਰ ਆਖ਼ਰ।

ਕਾਫ਼ੀ ਸਮੇਂ ਤੋਂ ਚੱਲ ਸੀ ਰਹੀ ਜਿਹੜੀ,
ਫੇਲ੍ਹ ਬਣੀ ਬਣਾਈ ਉਹ ਬਾਤ ਹੋ ਗਈ।
ਕਾਲੀ ਬੱਦਲੀ ਨੇ ਸੂਰਜ ਢੱਕ ਲਿਆ ਸੀ,
ਚਿੱਟੇ ਦਿਨ ਹੀ ਕਾਲੀ ਸੀ ਰਾਤ ਹੋ ਗਈ,
ਸੂਹਾ ਰੰਗ ਆਜ਼ਾਦੀ ਦਾ ਵੇਖ ਚੜ੍ਹਦਾ,
ਤੇਜ਼ੀ ਨਾਲ 'ਜਾਸੂਸੀ' ਬਰਸਾਤ ਹੋ ਗਈ,
ਪਲਕ ਝਪਕਦੇ ਸਾਰ ਹੀ ਗ਼ਦਰੀਆਂ ਦੇ,
ਸਿਰ 'ਤੇ ਆ ਕੇ ਖੜ੍ਹੀ ਆਫ਼ਤ ਹੋ ਗਈ।

ਜੇਕਰ ਭੇਤ ਕਿਰਪਾਲ ਸਿੰਘ ਨਾ ਦੇਂਦਾ,
ਦੀਵੇ ਹੋ ਅੰਗਰੇਜ਼ ਦੇ ਗੁੱਲ ਜਾਂਦੇ।
ਛੁਰਾ ਮਾਰ ਕੇ ਛੇਕ ਜੇ ਨਾ ਕਰਦਾ,

ਸਾਡੇ ਹੀਰੇ ਨਾ ਇਹ ਬਹੁਮੁਲ ਜਾਂਦੇ।
ਕਾਮਯਾਬ ਜੇਕਰ ਗ਼ਦਰ ਲਹਿਰ ਹੁੰਦੀ,
ਰਾਜ ਕਰਨਾ ਅੰਗਰੇਜ਼ ਤਦ ਭੁੱਲ ਜਾਂਦੇ।
ਤਾਂ ਫਿਰ ਸੰਨ ਸੰਤਾਲੀ ਤੋਂ ਕਿਤੇ ਪਹਿਲਾਂ,
ਬੂਹੇ ਦੇਸ਼ ਆਜ਼ਾਦੀ ਦੇ ਖੁੱਲ੍ਹ ਜਾਂਦੇ।

ਓਦੋਂ ਡਰ ਜਾਂ ਭੈਅ ਤੋਂ ਮੁਕਤ ਰਹਿ ਕੇ,
ਗ਼ਦਰ ਵਾਲੇ ਅਦਾਲਤ ਵਿਚ ਬੋਲਦੇ ਸੀ।
ਸਹਿੰਦੇ ਕਸ਼ਟ ਅਸਹਿ ਸੀ ਖਿੜ੍ਹੇ ਮੱਥੇ,
ਐਪਰ ਦਿਨ ਦਾ ਭੇਤ ਨਾ ਖੋਲ੍ਹਦੇ ਸੀ।
ਭਾਵੇਂ ਕਿੰਨੇ ਹੀ ਲਾਲਚ ਅੰਗਰੇਜ਼ ਦਿੰਦੇ,
ਰੰਚਕ ਮਾਤਰ ਵੀ ਉਹ ਨਾ ਡੋਲਦੇ ਸੀ।
ਆਪਣੀ ਜਾਨ ਨੂੰ ਜ਼ੋਖਮ ਵਿਚ ਰਹੇ ਪਾਉਂਦੇ,
ਤਕੜੇ ਬੜੇ ਘੁਲਾਟੀ ਇਸ ਘੋਲ ਦੇ ਸੀ।

ਤੀਹ ਮਾਰਚ ਉੱਨ੍ਹੀ ਸੌ ਸੋਲ੍ਹਾਂ ਈਸਵੀ ਤੱਕ,
ਚਲਦਾ ਰਿਹਾ ਮੁਕੱਦਮਾ ਲਾਹੌਰ ਅੰਦਰ।
ਭਾਈ ਸਾਹਿਬ ਨੂੰ ਵੀ ਉਮਰ ਕੈਦ ਹੋ ਗਈ,
ਭਾਰੀ ਮੁਸ਼ਕਲਾਂ ਭਰੇ ਇਸ ਦੌਰ ਅੰਦਰ।
ਖਿੱਚ ਦੇਸ਼ ਆਜ਼ਾਦੀ ਲਈ ਸੀ ਮਨ ਵਿਚ,
ਖਿੱਚ ਫੁੱਲ ਲਈ ਜਿਸ ਤਰ੍ਹਾਂ ਭੌਰ ਅੰਦਰ।
ਜੂਝੇ ਵਤਨ ਆਜ਼ਾਦੀ ਲਈ ਇਓਂ ਗ਼ਦਰੀ,
ਜੂਝੇ ਜਿਸ ਤਰ੍ਹਾਂ ਸਿੰਘ ਚਮਕੌਰ ਅੰਦਰ।

ਸੋਲਾਂ ਸਾਲ ਤਕ ਰਹੇ ਉਹ ਜੇਲ੍ਹ ਅੰਦਰ,
ਸਿਰ 'ਤੇ ਪਈਆਂ ਮੁਸੀਬਤਾਂ ਭਾਰੀਆਂ ਸੀ।
ਬਿਨਾਂ ਕੱਪੜਿਓਂ ਰਾਤਾਂ ਸਿਆਲ ਦੀਆਂ,
ਕਾਲ ਕੋਠਰੀ ਵਿਚ ਗੁਜ਼ਾਰੀਆਂ ਸੀ।
ਚਾਲੀ ਦਿਨਾਂ ਤਕ ਭੁੱਖ ਹੜਤਾਲ ਕਰਕੇ,
ਕਈ ਤਰ੍ਹਾਂ ਦੀਆਂ ਸਹੀਆਂ ਦੁਸ਼ਵਾਰੀਆਂ ਸੀ।
ਮੁੱਖੋਂ ਕਦੇ ਵੀ ਸੀਅ ਨਾ ਹਾਇ ਆਖੀ,
ਨਾਮ ਸਿਮਰਨ ਦੀਆਂ ਬਰਕਤਾਂ ਸਾਰੀਆਂ ਸੀ।
ਸੱਤ ਦਿਨ ਤੇ ਪੂਰੀਆਂ ਸੱਤ ਰਾਤਾਂ,
ਕਲਮ ਚੱਲੀ ਸੀ ਉਹਨਾਂ ਦੀ ਦਾਸ ਬਣ ਕੇ।

ਧੁਰੋਂ ਹੋਈ ਅਕਾਲ ਦੀ ਹੋਈ ਬਖਸ਼ਿਸ਼,
ਵੇਗ ਵਾਂਗ ਉਤਰੀ ਕਵਿਤਾ ਖਾਸ ਬਣ ਕੇ।
ਹਿਰਦੇ ਵਿਚੋਂ ਉਹ ਚਸ਼ਮੇ ਦੇ ਵਾਂਗ ਫੁੱਟੀ,
ਕਾਵਿ ਵਿਚ ਸੀ ਆਈ ਮਿਠਾਸ ਬਣ ਕੇ।
ਸਾਡੇ ਹੱਥਾਂ ਦੇ ਵਿਚ ਹੈ ਪਹੁੰਚ ਚੁੱਕੀ,
ਪੁਸਤਕ ਰੂਪ ਵਿਚ 'ਜੋਤਿ ਵਿਗਾਸ' ਬਣ ਕੇ।

ਸੋਲਾਂ ਸਾਲ ਤੋਂ ਬਾਅਦ ਜਦ ਘਰ ਪਰਤੇ,
ਲੱਗੀਆਂ ਰੌਣਕਾਂ ਤੇ ਮੰਗਲਾਚਾਰ ਹੋਇਆ।
ਮੇਲ ਹੋ ਗਏ ਚਿਰੀ ਵਿਛੁੰਨਿਆਂ ਦੇ,
'ਕੱਠਾ ਉਸ ਦਿਨ ਸਾਰਾ ਸੰਸਾਰ ਹੋਇਆ।
'ਜੀ ਆਇਆਂ ਨੂੰ' ਆਖਿਆ ਸਾਰਿਆਂ ਨੇ,
ਭਾਈ ਸਾਹਿਬ ਦਾ ਬੜਾ ਸਤਿਕਾਰ ਹੋਇਆ।
ਭਾਈ ਸਾਹਿਬ ਨੇ ਨਾਲ ਵਿਸਥਾਰ ਦੱਸਿਆ,
ਕਿਵੇਂ ਜੇਲ੍ਹਾਂ ਵਿਚ ਅੱਤਿਆਚਾਰ ਹੋਇਆ।

ਰੱਖਣਹਾਰੇ ਨੇ ਰੱਖਿਆ ਹੱਥ ਦੇ ਕੇ,
ਸੱਚੀਮੁੱਚੀ ਵਡਭਾਗੀ ਸਨ ਭਾਈ ਸਾਹਿਬ।
ਰਹੇ ਗ੍ਰਿਹਸਤ 'ਚ ਕਮਲ ਦੇ ਫੁੱਲ ਵਾਂਗੂੰ,
ਕੋਈ ਰੂਹ ਸੁਭਾਗ ਸਨ ਭਾਈ ਸਾਹਿਬ,
ਕੀਤੀ ਕੀਰਤਨ ਦੀ ਹੋ ਨਿਸ਼ਕਾਮ ਸੇਵਾ,
ਅਸਲ ਵਿਚ ਤਿਆਗੀ ਸਨ ਭਾਈ ਸਾਹਿਬ।
ਕੀਰਤਨ ਕਰਦਿਆਂ ਸਿਮਰਨ ਅਭਿਆਸ ਚੱਲਦਾ,
ਰੋਮ-ਰੋਮ 'ਚੋਂ ਰਾਗੀ ਸਨ ਭਾਈ ਸਾਹਿਬ।

ਬਾਣੀ ਬਾਣੇ ਦੇ ਧਾਰਨੀ ਸਨ ਪੂਰੇ,
ਜੀਵਨ ਗੁਰਮਤਿ ਦੇ ਨਾਲ ਇਕ-ਮਿਕ ਹੈਸੀ।
ਸੁੱਚੇ ਪ੍ਰਭੂ ਦੇ ਮੇਲ ਮਿਲਾਪ ਵਾਲੀ,
ਹਰਦਮ ਰੱਖਦੇ ਦਿਲ ਵਿਚ ਸਿੱਕ ਹੈਸੀ।
ਨਾਮ ਰਸ ਨੂੰ ਦਾ ਹੀ ਭੁੰਚਦੇ ਰਹੇ,
ਸੁਰਤੀ ਨਾਮ ਦੇ ਵਿਚ ਗਈ ਟਿਕ ਹੈਸੀ।
ਰੱਖਦੇ ਓਟ ਬੱਸ ਪੁਰਖ ਅਕਾਲ ਉਤੇ,
ਮਾਲਕ ਸ੍ਰਿਸ਼ਟੀ ਦਾ ਕਿਉਂਕਿ ਇਕ ਹੈਸੀ।

ਕਈ ਕਈ ਘੰਟੇ ਉਹ ਚੌਂਕੜਾ ਮਾਰ ਕੇ ਤੇ,
ਬੈਠੇ ਰਹਿੰਦੇ ਸਨ ਰੱਬੀ ਵਿਸਮਾਦ ਅੰਦਰ।
ਲਾਈ ਰੱਖਦੇ ਸੁੰਨ ਸਮਾਧੀਆਂ ਸੀ,
ਰੱਖੀ ਗਈ ਕੋਈ ਧੁਰੋਂ ਬੁਨਿਆਦ ਅੰਦਰ,
ਵਾਜੇ ਉਤੇ ਜਦ ਉਂਗਲ ਸੀ ਉਹ ਧਰਦੇ,
ਛਿੜ ਪੈਂਦਾ ਇਲਾਹੀ ਕੋਈ ਨਾਦ ਅੰਦਰ।
ਨੈਣਾਂ ਵਿਚੋਂ ਵੈਰਾਗ ਦੇ ਹੜ੍ਹ ਵਗਦੇ,
ਜੁੜਦੇ ਜਦੋਂ ਪਿਆਰੇ ਦੀ ਯਾਦ ਅੰਦਰ।

ਰਸਨਾਂ ਵਿੱਚ ਅਨੋਖਾ ਕੋਈ ਰਸ ਹੈਸੀ,
ਬੋਲ ਬੋਲ 'ਚੋਂ ਗੁਰੂ ਪਿਆਰ ਝਲਕੇ।
ਭਖਦਾ ਚਿਹਰਾ ਤੇ ਅੱਖਾਂ ਸੀ ਨਾਮ ਰੱਤੀਆਂ,
ਸਿਰ 'ਤੇ ਖੰਡਾ ਤੇ ਸੋਹਣੀ ਦਸਤਾਰ ਝਲਕੇ।
ਜਦੋਂ ਕਰਦੇ ਸਨ ਉਹ ਅਖੰਡ ਕੀਰਤਨ,
ਨੂਰੀ ਚਿਹਰੇ ਤੋਂ ਨੂਰੀ ਨੁਹਾਰ ਝਲਕੇ।
ਕੀਰਤਨ ਮੂਰਤੀ ਭਾਈ ਰਣਧੀਰ ਸਿੰਘ ਦੇ,
ਪੰਥਕ ਕਾਰਜਾਂ ਵਿਚੋਂ ਕਿਰਦਾਰ ਝਲਕੇ।

ਪੱਥਰ ਦਿਲ ਵੀ ਮੋਮ ਸਨ ਹੋ ਜਾਂਦੇ,
ਕਰਦੇ ਕੀਰਤਨ ਵਿਚ ਸਰੂਰ ਹੈਸਨ।
ਮਨਮੁੱਖ ਵੀ ਬਣਦੇ ਸਨ ਗੁਰੂ ਵਾਲੇ,
ਧੁਰ ਕੀ ਬਾਣੀ ਦੇ ਨਾਲ ਮਖਮੂਰ ਹੈਸਨ।
ਜਿਹਨਾਂ ਜੀਵਨ ਹੀ ਬਦਲ ਕੇ ਰੱਖ ਦਿੱਤੇ,
ਬਚਨ ਉਹਨਾਂ ਦੇ ਖਿੱਚ ਭਰਪੂਰ ਹੈਸਨ।
ਚਲਦੀ ਫਿਰਦੀ ਉਹ ਗੁਰਮਤਿ ਦੀ ਸੰਸਥਾ ਸੀ,
ਸਿੱਖ ਕੌਮ ਦੇ ਹੀਰੇ ਕੋਹਿਨੂਰ ਹੈਸਨ।

ਜਿਹੜਾ ਜਿਹੜਾ ਵੀ ਉਹਨਾਂ ਦੇ ਕੋਲ ਆਉਂਦਾ,
ਉਹਨੂੰ ਨਾਮ ਦੇ ਰੰਗ 'ਚ ਰੰਗਦੇ ਸੀ।
ਜਾਤਾਂ ਪਾਤਾਂ ਦੇ ਵਿਤਕਰੇ ਵੰਡ ਕੇ ਤੇ,
ਵਹਿਮਾਂ-ਭਰਮਾਂ ਨੂੰ ਛਿੱਕੇ 'ਤੇ ਟੰਗਦੇ ਸੀ।
ਸੇਵਾ-ਸਿਮਰਨ ਦੀ ਦੱਸਦੇ ਜਾਂਚ ਸਭ ਨੂੰ,
ਨੇਕੀ ਕਰਨ ਤੋਂ ਕਦੇ ਨਾ ਸੰਗਦੇ ਸੀ।

ਰਹਿਤ-ਬਹਿਤ ਦੇ ਵਿਚ ਪਰਪੱਕ ਰਹਿ ਕੇ,
ਭਲਾ ਸਦਾ ਸਰਬੱਤ ਦਾ ਮੰਗਦੇ ਸੀ।

ਭਾਈ ਸਾਹਿਬ ਦੀ ਸੇਵਾ ਨੂੰ ਮੁੱਖ ਰੱਖ ਕੇ,
ਅਕਾਲ ਤਖ਼ਤ 'ਤੇ ਸਜਿਆ ਦੀਵਾਨ ਸੋਹਣਾ।
ਸ੍ਰੀ ਸਾਹਿਬ, ਸਿਰੋਪਾਓ ਦੀ ਕਰ ਬਖਸ਼ਿਸ਼,
ਭਾਈ ਸਾਹਿਬ ਨੂੰ ਦਿੱਤਾ ਸਨਮਾਨ ਸੋਹਣਾ।
ਸ੍ਰੀ ਕੇਸਗੜ੍ਹ ਸਾਹਿਬ ਦੇ ਤਖ਼ਤ 'ਤੇ ਵੀ,
ਭਾਈ ਸਾਹਿਬ ਨੂੰ ਮਿਲਿਆ ਸੀ ਮਾਣ ਸੋਹਣਾ।
ਸ਼ਾਮਲ ਹੁੰਦੇ ਰਹੇ ਪੰਜਾਂ ਪਿਆਰਿਆਂ 'ਚ,
ਦਿੱਤਾ ਪੰਥ ਨੇ ਰੁਤਬਾ ਮਹਾਨ ਸੋਹਣਾ।

ਦੇਸ਼-ਵਿਦੇਸ਼ ਦੀਆਂ ਲੱਖਾਂ ਹੀ ਸੰਗਤਾਂ ਨੂੰ,
ਸ਼ਬਦ-ਗੁਰੂ ਦੇ ਲੜ ਸੀ ਲਾਉਣ ਆਏ।
ਸੜਦੇ ਤਪਦੇ ਤੇ ਦੁਖਦੇ ਹਿਰਦਿਆਂ 'ਚ,
ਕੀਰਤਨ ਰਾਹੀਂ ਸਨ ਠੰਢ ਵਰਤਾਉਣ ਆਏ।
ਪਿੰਡਾਂ-ਸ਼ਹਿਰਾਂ ਤੇ ਕਸਬਿਆਂ ਵਿਚ ਜਾ ਕੇ,
ਅੰਮ੍ਰਿਤ ਛਕਣ ਦੀ ਲਹਿਰ ਚਲਾਉਣ ਆਏ।
ਸੀ ਸਿਰਤਾਜ ਉਹ ਗੁਰਮਤਿ ਪ੍ਰਚਾਰਕਾਂ ਦੇ,
ਜੀਵਨ ਪੰਥ ਦੇ ਲੇਖੇ ਜੋ ਲਾਉਣ ਆਏ।

ਸੋਲਾਂ ਅਪ੍ਰੈਲ ਉੱਨੀ ਸੌ ਇਕਾਹਠ,
ਚਲੇ ਗਏ ਉਹ ਕੋਲ 'ਕਰਤਾਰ' ਆਖ਼ਰ।
ਪੰਜ ਭੂਤਕ ਸਰੀਰ ਨੂੰ ਛੱਡ ਕੇ ਤੇ,
ਭਾਈ ਸਾਹਿਬ ਉਡਾਰੀ ਗਏ ਮਾਰ ਆਖ਼ਰ।
ਨਾਰੰਗਵਾਲ 'ਚ ਪਹੁੰਚ ਕੇ ਸਾਰਿਆਂ ਨੇ,
ਕੀਤੇ ਦੇਹ ਦੇ ਦਰਸ਼ਨ ਦੀਦਾਰ ਆਖ਼ਰ।
ਭਰੇ ਮਨਾਂ ਨਾਲ ਗੁਰੂ ਕੀਆਂ ਸੰਗਤਾਂ ਨੇ,
ਪਾਵਨ ਦੇਹ ਦਾ ਕੀਤਾ ਸੰਸਕਾਰ ਆਖ਼ਰ।

ਭਾਵੇਂ ਅੱਖਾਂ ਤੋਂ ਓਹਲੇ ਹੈ ਹੋ ਜਾਂਦਾ,
ਪਰ ਸੂਰਜ ਕਦੇ ਨਹੀਂ ਛਿਪਦਾ ਸੰਸਾਰ ਵਿਚੋਂ।

ਭਾਈ ਸਾਹਿਬ ਦੇ ਅੱਜ ਵੀ ਹੋਣ ਦਰਸ਼ਨ,
ਲਿਖੇ ਉਹਨਾਂ ਦੇ ਸਾਹਿਤਕ ਭੰਡਾਰ ਵਿਚੋਂ।
ਹਰ ਗੁਰਸਿੱਖ ਦੇ ਚਿਹਰੇ 'ਚੋਂ ਦਿਸੇ ਚਿਹਰਾ,
ਸਿਰ 'ਤੇ ਸਜੇ ਹੋਏ ਖੰਡੇ ਦਸਤਾਰ ਵਿਚੋਂ।
ਅਖੰਡ ਕੀਰਤਨ ਜੋ ਕਰਦੇ ਨੇ ਸਿੰਘ 'ਜਾਚਕ'
ਜਾਂ ਫਿਰ ਉਹਨਾਂ ਦੇ ਦਰਸ਼ਨ ਦੀਦਾਰ ਵਿਚੋਂ।
ਭਾਈ ਸਾਹਿਬ ਦੇ ਅੱਜ ਵੀ ਹੋਣ ਦਰਸ਼ਨ,
ਸਜੇ ਸਿੰਘਾਂ ਦੇ ਦਰਸ਼ਨ-ਦੀਦਾਰ ਵਿਚੋਂ।

* * *



# ਸੁੱਤੀ ਕੌਮ ਜਗਾਉਣ ਵਾਲੇ ਭਾਈ ਸਾਹਿਬ ਰਣਧੀਰ ਸਿੰਘ

-* ਸ਼ਿੰਗਾਰ ਸਿੰਘ ਸੰਧੂ

ਭਾਈ ਸਾਹਿਬ ਰਣਧੀਰ ਸਿੰਘ ਨੇ,
ਦਿੱਤੀ ਸੁੱਤੀ ਕੌਮ ਜਗਾ।
ਨਾਮ ਬਾਣੀ ਦੀ ਰੂਹ ਉਹਨਾਂ ਦੀ,
ਦਿੱਤਾ ਗਿੱਦੜੋਂ ਸ਼ੇਰ ਬਣਾ।
ਕਰਨੀ-ਕਥਨੀ ਇੱਕੋ ਜਿਹੀ ਸੀ,
ਗੋਰੇ ਵੇਖ ਕੇ ਗਏ ਘਬਰਾ।
ਜਦ ਅੰਗਰੇਜ਼ ਰਕਾਬਗੰਜ਼ ਦੀ,
ਇੱਕ ਕੰਧ ਤਾਈਂ ਰਹੇ ਗਿਰਾ।
ਭਾਈ ਸਾਹਿਬ ਨੇ ਸੋਧ ਅਰਦਾਸਾ,
ਮੋਰਚਾ ਉਸ ਲਈ ਦਿੱਤਾ ਲਾ।
ਹੱਥਕੜੀਆਂ ਤੇ ਜੇਲ੍ਹਾਂ ਦੀ ਨਾ,
ਉਹਨਾਂ ਕੀਤੀ ਕੋਈ ਪ੍ਰਵਾਹ।
ਹਿੰਦ ਦੇਸ਼ ਵਿਚ ਗ਼ਦਰੀਆਂ ਦਾ,
ਜਦ ਕਿਸੇ ਪੱਲਾ ਨਾ ਫੜ੍ਹਿਆ।
ਭਾਈ ਸਾਹਿਬ ਜੀ ਉਸੇ ਵੇਲੇ,
ਮਦਦ ਦੇਣ ਲਈ ਗਏ ਸਨ ਆ।
ਸਤਿਗੁਰਾਂ ਦੇ ਉਪਦੇਸ਼ ਸੁਣਾ ਕੇ,
ਨੀਂਦ 'ਚੋਂ ਜਨਤਾ ਦਿੱਤੀ ਜਗਾ।
ਆਪਣਾ ਤਨ, ਮਨ, ਧਨ ਅਰਪਣ ਕਰ,
ਪਾਇਆ ਸਭ ਨੂੰ ਸਿੱਧੇ ਰਾਹ।
ਸੇਵਾ, ਸਿਮਰਨ, ਕੁਰਬਾਨੀ ਦੇ,
ਉਹ ਸੂਰੇ ਸਨ ਅਥਾਹ।
ਸੱਚ-ਸਿਦਕ ਨੂੰ ਵੇਖ ਕੇ ਪੰਥ ਸੀ,
ਉਹਨਾਂ ਨੂੰ ਕਹਿੰਦਾ ਸ਼ਹਿਨਸ਼ਾਹ।

* * *

* ਸਰੀ, ਕੈਨੇਡਾ।

# ਸੂਰਬੀਰ ਭਾਈ ਰਣਧੀਰ ਸਿਘ

-* ਅਫ਼ਰੋਜ਼ ਅੰਮ੍ਰਿਤ

ਜ਼ੁਲਮ ਜਦੋਂ ਵੀ ਹੋਇਆ ਦੇਸ਼ ਕੌਮ ਉਤੇ
ਧੌਣ ਕਦੇ ਨਹੀਂ ਝੁਕਾਈ ਪੰਜਾਬੀਆਂ ਨੇ
ਜ਼ਾਲਮ ਸੋਧੇ ਨੇ ਸ਼ੇਰਾਂ ਨੇ ਨਾਲ ਖੰਡੇ
ਸਦਾ ਰੱਖ ਵਿਖਾਈ ਪੰਜਾਬੀਆਂ ਨੇ
ਜਿਹੜੇ ਮੁਗਲ ਸੀ ਜਬਰ ਦੀ ਹੱਦ ਕਰਦੇ
ਜੜ੍ਹੋਂ ਪੁੱਟ ਕੇ ਸੁੱਟੇ ਤਾਂ ਪੰਜਾਬੀਆਂ ਨੇ
ਦਸਮੇਸ਼ ਦਿਆਂ ਸ਼ੇਰਾਂ ਨਹੀਂ ਈਨ ਮੰਨੀ
ਰੁੱਖ ਪਾਪ ਦੇ ਪੁੱਟੇ ਤਾਂ ਪੰਜਾਬੀਆਂ ਨੇ

ਜਦੋਂ ਗੋਰਿਆਂ ਆਣ ਕੇ ਅੱਤ ਚੁੱਕੀ
ਸ਼ੇਰ ਕਿਵੇਂ ਫਿਰ ਸਹਿ ਵੰਗਾਰ ਜਾਂਦੇ
ਉਹਨਾਂ ਹਿੰਦ ਨੂੰ ਲੁੱਟ ਕੇ ਘਰ ਭਰ ਲਏ
ਸਿੰਘ ਕਿੰਨਾ ਕੁ ਜਬਰ ਸਹਾਰ ਜਾਂਦੇ
ਖ਼ੂਨ ਖੌਲਦਾ ਫਰਕਦੇ ਡੌਲਿਆਂ ਨੇ
ਲਲਕਾਰ ਪਾਈ ਕਿਵੇਂ ਹਾਰ ਜਾਂਦੇ
ਸੂਰੇ ਆਏ ਮੈਦਾਨ ਦੇ ਵਿਚ ਮੂਹਰੇ
ਕਹਿੰਦੇ ਵੇਖਿਓ ਫਿਰੰਗੀ ਹੁਣ ਪਾਰ ਜਾਂਦੇ

ਭਾਈ ਰਣਧੀਰ ਸਿੰਘ ਸੂਰਬੀਰ ਸਿਖਰ ਦਾ ਸੀ
ਉਹਦੇ ਅੰਦਰ ਸੀ ਸਿੱਖੀ ਦੀਆ ਪਾਕ ਜੁਗਤਾਂ
ਉਹ ਕਹਿੰਦੇ ਲੁਕਾਈ ਨਹੀਂ ਮਰਨ ਦੇਣੀ
ਭਾਵੇਂ ਸਾਰੇ ਸੰਤਾਪ ਮੈਂ ਆਪ ਭੁਗਤਾਂ
ਦੇਸ਼ ਕੌਮ ਤੋਂ ਜਿੰਦਗੀ ਵਾਰਨੇ ਲਈ
ਸੂਰਮਿਆਂ ਨੇ ਗਦਰ ਦੀ ਗੂੰਜ ਪਾਈ
ਗਦਰੀ ਬਾਬਿਆਂ ਆਣ ਕੇ ਹਿੰਦ ਅੰਦਰ
ਕੁਰਬਾਨੀ ਦੀ ਜੋਤ ਨੂੰ ਚਿਣਗ ਲਾਈ

ਭਾਈ ਰਣਧੀਰ ਸਿੰਘ ਸੀ ਰਹਿਤਵਾਨ ਪੱਕੇ
ਉਹਨਾਂ ਗਦਰ ਦਾ ਡੰਕਾ ਵਜਾ ਦਿੱਤਾ
ਕਹਿੰਦੇ ਰਹਿਣ ਨਹੀਂ ਦੇਣੇ ਇਹ ਸਾਮਰਾਜਵਾਦੀ
ਉਹਨਾਂ ਆਜ਼ਾਦੀ ਦਾ ਝੰਡਾ ਝੁਲਾ ਦਿੱਤਾ

ਸੋਲ੍ਹਾਂ ਸਾਲ ਦੀ ਉਹਨਾਂ ਨੂੰ ਸੀ ਕੈਦ ਹੋਈ
ਕੈਦ ਵਿਚ ਵੀ ਭਾਜੜਾਂ ਪਾਈ ਰਖਦੇ
ਉਹ ਗੋਰਿਆਂ ਦੇ ਕਾਲੇ ਕਾਨੂੰਨਾਂ ਲਈ
ਸਨ ਮੋਰਚੇ ਜੇਲ ਵਿਚ ਲਾਈ ਰੱਖਦੇ।

ਭਾਈ ਸਾਹਿਬ ਜਿਹੇ ਸੂਰਬੀਰਾਂ ਸਦਕਾ
ਗੋਰੇ ਭੱਜ ਗਏ ਛੱਡ ਕੇ ਧਰਤ ਸਾਡੀ
ਪਰ ਹਾਲੇ ਵੀ ਸੁਪਨੇ ਨਹੀਂ ਹੋਏ ਪੂਰੇ
ਸਾਨੂੰ ਲਾਹਨਤਾਂ ਪਾਉਂਦੀ ਐ ਗਰਜ ਸਾਡੀ

ਸ਼ਹੀਦਾਂ ਦੇ ਸੁਪਨਿਆਂ ਨੂੰ ਜੇ ਪੂਰਾ ਕਰਨਾ
ਜੀਵਨ ਜਾਚ ਸਾਨੂੰ ਸੁੱਚੀ ਬਣਾਵਣੀ ਪਊ
ਆਪਣਾ ਆਪ ਫਿਰ ਰੱਖ ਕੇ ਇਕ ਪਾਸੇ
ਸਾਨੂੰ ਗਦਰ ਦੀ ਰਾਹ ਅਪਣਾਵਣੀ ਪਊ।

* * *

* ਸ੍ਰੀ ਮੁਕਤਸਰ ਸਾਹਿਬ।



# ਪ੍ਰਣਾਮ ਗ਼ਦਰੀ ਬਾਬਿਆਂ ਨੂੰ

-*ਸੁਖਵਿੰਦਰ ਕੌਰ

ਜਦ ਪਈ ਗ਼ਦਰ ਦੀ ਗੂੰਜ, ਦਮਾਮਾ ਬੱਜਿਆ
ਕੰਬ ਗਈ ਗੋਰੀ ਸਰਕਾਰ ਕਿ ਭਾਰਤ ਗੱਜਿਆ
ਜਦ ਪਿਆ 'ਨੀਸਾਨੈ ਘਾਉ', ਫੌਜਾਂ ਉੱਠੀਆਂ
ਹਰ ਧਰਮੀ ਦੇਸ ਵਿਦੇਸੋਂ ਰਣ ਵੱਲ ਭੱਜਿਆ
ਜਦ ਵੱਜਿਆ ਬਿਗਲ ਆਜ਼ਾਦੀ ਵਾਲੀ ਜੰਗ ਦਾ
ਖੁੱਲ੍ਹ ਗਿਆ ਸੁਨੇਹਾ ਪੂਰਾ, ਸਾਡੀ ਮੰਗ ਦਾ
ਰੱਖ ਸੀਸ ਤਲੀ 'ਤੇ ਯੋਧੇ, ਜੂਝਣ ਟੁਰ ਪਏ
ਕਰਦੇ ਅਰਦਾਸੇ, "ਸੇਵਾ ਸਾਡੀ ਧੁਰ ਪਏ"
ਜੋ ਸੰਨ ਉੱਨੀ ਸੌ ਤੇਰਾਂ ਨੂੰ ਸਨ ਸੁੱਝੀਆਂ
ਉਹ ਗੋਂਦਾਂ ਰੱਖੀਆਂ ਆਪਸ ਦੇ ਵਿੱਚ ਗੁੱਝੀਆਂ
ਸੰਨ ਉੱਨੀ ਸੌ ਚੌਦਾਂ ਨੂੰ ਗਈਆਂ ਬੁੱਝੀਆਂ
ਜਦ ਗਦਰ ਲਹਿਰ ਦੀਆਂ ਧੁੰਮਾਂ ਘਰ ਘਰ ਪੁੱਜੀਆਂ
ਜੋ ਜਥੇਦਾਰ ਰਹਿ ਚੁੱਕੇ ਤਖ਼ਤ ਅਕਾਲ ਸੀ
ਸਿਰਦਾਰ ਵਿਸਾਖਾ ਸਿੰਘ ਵੀ ਇਹਨਾਂ ਨਾਲ ਸੀ
ਮੱਲ ਲਿਆ ਖੇਤ ਬੇਖ਼ੌਫ਼, ਮੈਦਾਨੇ ਡਟ ਗਏ
ਕੁਛ ਕਾਗਜ਼ੀਏ ਭਲਵਾਨ ਪਿਛਾਂਹ ਨੂੰ ਹਟ ਗਏ
ਨਾ ਸ਼ਾਂਤਮਈ ਅੰਦੋਲਨ ਹੀ ਕੁਝ ਕਰ ਸਕੇ
ਨਾ ਚਰਖੇ ਤੱਕਲੀ ਤੋਂ ਪਰਦੇਸੀ ਡਰ ਸਕੇ
ਨਾ ਨਾ-ਮਿਲਵਰਤਣ ਬਹੁਤਾ ਰੰਗ ਦਿਖਾ ਸਕੀ
ਨਾ ਲੂਣ-ਸੱਤਿਆਗ੍ਰਹਿ ਗੋਰੇ ਧਮਕਾ ਸਕੀ
ਇਸ ਗਦਰ ਲਹਿਰ ਵਿਚ ਬੜੇ ਅਹਿਮ ਕਿਰਦਾਰ ਸਨ
ਭਾਈ ਨਿਧਾਨ ਸਿੰਘ, ਸੰਤੋਖ ਸਿੰਘ ਸਿਰਦਾਰ ਸਨ।
ਪੰਜ ਤਖ਼ਤਾਂ ਨੇ ਸਨਮਾਨ ਸੀ ਜਿਸ ਨੂੰ ਬਖ਼ਸ਼ਿਆ,
ਭਾਈ ਰਣਧੀਰ ਸਿੰਘ ਜਿਹੇ ਪੰਥਕ ਸੇਵਾਦਾਰ ਸਨ।
ਕੁਛ ਸਿਰਲੱਥ-ਯੋਧੇ ਬੱਬਰ-ਅਕਾਲੀ ਲਹਿਰ ਦੇ
ਬੰਨ੍ਹ ਕਫਨ ਸਿਰਾਂ 'ਤੇ ਤਿਆਰ ਬਰ ਉਹ ਤਿਆਰ ਸਨ।
ਕਰਤਾਰ ਸਰਾਭਾ, ਊਧਮ ਸਿੰਘ ਤੇ ਭਗਤ ਸਿੰਘ
ਸਭ ਆਜ਼ਾਦੀ-ਪ੍ਰਵਾਨੇ ਬਰਖ਼ੁਰਦਾਰ ਸਨ।

ਸਾਂਝੇ ਲੀਡਰ ਸਨ ਵਾਂਗ ਸਮੁੱਚੇ ਗਦਰੀਆਂ
ਪਰ ਵੰਡ ਲਏ ਲੀਡਰ ਕਈਆਂ ਕਰ ਆਪਹੁਦਰੀਆਂ
ਕੋਈ ਗਦਰੀ ਬਾਬਿਆਂ ਵਾਲੇ ਮੇਲੇ ਲਾ ਰਿਹਾ
ਕੋਈ ਭਗਤ ਸਿੰਘ ਕੱਲੇ ਦੇ ਸੋਹਿਲੇ ਗਾ ਰਿਹਾ
ਗਦਰੀ ਬਾਬਿਆਂ ਦੀ ਵੱਖਰੀ ਹੀ ਕੋਈ ਬਾਤ ਸੀ
ਜਿਹਲਾਂ ਦੀ ਕਾਲੀ ਰਾਤ ਬਣੀ ਪਰਭਾਤ ਸੀ
ਲੱਖ ਜਿਹਲ-ਤਸੀਹੇ ਸਹਿਕੇ ਜੋ ਨਾ ਡੋਲਦੇ
ਸਦ 'ਸੱਥਰ ਯਾਰੜੇ ਵਾਲਾ' ਪਿਆਰਾ, ਬੋਲਦੇ
ਕਹਿਣੀ ਤੇ ਕਰਨੀ ਇੱਕ, ਭਰੋਸਾ ਇੱਕ ਸੀ
ਮਨ ਵਿੱਚ ਸਰਬੱਤ ਭਲੇ ਦੀ ਡੂੰਘੀ ਸਿੱਕ ਸੀ
ਰੌਸ਼ਨ-ਰੂਹਾਂ ਸਨ ਰੰਗੀਆਂ ਰੱਬ ਦੇ ਚਾਨਣੇ
ਦੁਰਲੱਭ ਹੈ ਸਨ ਕੁਛ ਪਲ ਜਿਹਨਾਂ ਸੰਗ ਮਾਨਣੇ
ਵਿਦਵਾਨ, ਲਿਖਾਰੀ, ਧਰਮੀ, ਤਿਆਗੀ ਸਿਦਕ ਨਾਲ
ਸਰਕਾਰ ਦੇ ਬਾਗੀ, ਸਿਰੜ ਜਿਹਨਾਂ ਦੇ ਬੇਮਿਸਾਲ
ਉਹ ਸੰਤ ਸਿਪਾਹੀ ਸੂਰਬੀਰ ਸੰਗ੍ਰਾਮੀਏ
ਉਹਨਾਂ ਅਣਖੀ ਮਰਦਾਂ ਆਜ਼ਾਦੀ ਲਈ ਘਾਲੀ ਘਾਲ
ਉਹਨਾਂ ਰੱਖੀ ਲਾਜ ਗੁਰੂ ਗੋਬਿੰਦ ਦੇ ਪਰਿਵਾਰ ਦੀ
ਸਿੱਖਾਂ ਘਰ ਪੈਦਾ ਹੋਣ ਦੀ, ਤੇ ਆਪਾ-ਵਾਰ ਵਿਹਾਰ ਦੀ
ਸਭ ਗਦਰੀ ਬਾਬੇ, ਸਣੇ ਭਗਤ ਸਿਰਦਾਰ ਦੇ
ਜੱਗ ਡਿੱਠੇ, ਮੂਹਰੇ ਹੋ ਹੋ ਆਪਾ ਵਾਰਦੇ
ਸਭ ਸਿੱਖੀ ਨੂੰ ਪਰਣਾਏ ਇਹ ਮਰਜੀਵੜੇ
ਮਾਨਵ ਹੱਕਾਂ ਲਈ ਜੂਝੇ ਹੋ ਹੋ ਖੀਵੜੇ
ਤਦ ਹਿੰਦੋਸਤਾਨ ਬੋਲਿਆ ਇੰਗਲਿਸਤਾਨ ਨੂੰ
'ਛੱਡ ਦਿਓ' ਰਾਜ ਤੇ ਜਾਵੋ ਆਪਣੀ ਥਾਨ ਨੂੰ
ਕਈ ਗਦਰ ਲਹਿਰ ਦੇ ਬਾਬੇ ਗੋਲ਼ੀਆਂ ਭੁੰਨ'ਤੇ
ਕਈ ਦੇਸ ਵਿਦੇਸੀਂ ਗੋਰਿਆਂ ਜਿਹਲੀਂ ਤੁੰਨ'ਤੇ
ਪਰ ਵਾਜ ਨਾ ਹੋਈ ਬੰਦ ਗਦਰ ਦੀ ਲਹਿਰ ਦੀ
ਨਾ ਸਕੀ ਡਰਾ ਅਗਨੀ ਸਰਕਾਰੀ ਕਹਿਰ ਦੀ
ਸੱਚ ਇਸ਼ਕ ਇਹਨਾਂ ਦਾ ਹੀਰੇ ਸੱਚ ਕਮਾ ਗਏ
ਪਾ ਰੱਤੜੇ ਚੋਲੇ, ਇਸ਼ਕ ਦੀ ਬਾਜੀ ਲਾ ਗਏ
ਇਹ ਦੇਸ਼ ਕੌਮ ਦੇ ਲੇਖੇ ਲਾ ਕੇ ਜਿੰਦ ਨੂੰ
ਦੇ ਗਏ ਆਜ਼ਾਦੀ ਵਾਲੀ ਹਿਯਾਤੀ ਹਿੰਦ ਨੂੰ

* * *

*ਸਰੀ, ਕੈਨੇਡਾ

# ਗ਼ਦਰੀ ਬਾਬੇ ਰਣਧੀਰ ਸਿੰਘ ਜੀ

- *ਸਰੂਪ ਸਿੰਘ "ਸਾਕੀ"

ਕੁਟਲ, ਕੁਨੀਤੀ, ਸਾਮਰਾਜੀ ਤਾਕਤਾਂ ਦੇ ਹੱਥ,
ਲੋਕਰਾਜੀ ਲੋਕਾਂ ਦਿਆਂ, ਹੱਕਾਂ ਨੂੰ ਮੁਕਾਉਂਦਿਆਂ।
ਰੱਜ, ਕੱਜ, ਰੱਜ ਤੇ ਅਗਰ ਜਦੋਂ ਖੁਸ ਜਾਂਦੇ,
ਭੁੱਖ, ਅਨਪੜ੍ਹਤਾ, ਗਰੀਬੀ ਮੂੰਹ ਵਖਾਉਂਦੀਆਂ।
ਸੇਹਿਤ, ਸਹੂਲਤਾਂ ਦਾ, ਨਾਮ ਨਾਹ ਨਿਸ਼ਾਨ ਰਹਿੰਦਾ,
ਕਿਰਤੀਆਂ ਦੀ ਕਿਰਤ ਦਾ ਉਹ ਮੁੱਲ ਵੀ ਨਾਹ ਪਾਉਂਦੀਆਂ।
ਕਹਾ ਮਾਲ ਦੇਸ਼ ਦਾ ਉਹ ਢੋਂਹਦੀਆਂ ਵਿਦੇਸ਼ਾਂ ਨੂੰ ਨੇ,
ਉਸ ਦੇ ਮੁਨਾਫੇ ਉੱਤੋਂ ਮੌਜਾਂ ਮਨਾਉਂਦੀਆਂ।

(2)

ਜਦੋਂ ਹਿੰਦ ਦੇਸ਼ ਵਿਚੋਂ, ਮੁਗਲਾਂ ਦਾ ਰਾਜ ਮੁੱਕਾ,
ਜਣਤਕ ਸੁਭਾਉ ਨੂੰ ਸੀ ਅਰਾਜਕਤਾ ਵਿਗਾੜਿਆ।
ਗੋਰੇ-ਯੂਰਪੀਨ, ਹਿੰਦ ਦੇਸ਼ ਵਿਚ ਫੈਲ ਗਏ ਸਨ,
ਉਹਨਾਂ ਸਾਡੀ ਇਸ ਕਮਜ਼ੋਰੀ ਨੂੰ ਵਿਗਾਰਿਆ।
ਦੇਸ਼-ਭਗਤੀ ਦਾ ਬੀਜ਼ ਪੁੰਗਰਿਆ ਨਾਹ ਸੋਕੇ ਵਿੱਚ,
ਗੱਦਾਰਾਂ ਤੇ ਮੱਕਾਰਾਂ, ਬੁੱਤਾ ਆਪਣਾ ਸੀ ਸਾਰਿਆ।
ਮਨੂੰ ਦੀਆਂ ਜ਼ਾਤਾਂ ਪਾਤਾਂ, ਵੰਡਿਆ ਸਮਾਜ ਸਾਰਾ,
ਸਾਮਰਾਜੀਆਂ ਨੇ, ਭੋਲੀ ਜਨਤਾ ਨੂੰ ਪਾੜਿਆ।

(3)

ਵੇਖੋ ਜੇ ਆਬਾਦੀ ਪੱਖੋਂ, ਦੇਸ਼ ਦੀ ਆਬਾਦੀ ਬੜੀ,
ਮਰਦਮਸ਼ੁਮਾਰੀ ਵੇਲੇ ਹੁੰਦੀ ਨਾ ਸ਼ੁਮਾਰ ਏ।
ਦੇਸ਼ ਦੀ ਆਜ਼ਾਦੀ ਦੇ ਲਈ ਲੱਖਾਂ ਵਿੱਚੋਂ ਨਿਕਲੇ ਕੋਈ।
ਰਸਤਾ ਆਜ਼ਾਦੀਆਂ ਦਾ ਬੜਾ ਦੁਸ਼ਵਾਰ ਏ।
ਇਸ ਰਸਤੇ ਦੇ ਉੱਤੇ ਵਿਰਲਾ ਉਹ ਤੁਰਦਾ ਹੈ,
ਮਿੱਟੀ ਨਾਲ ਮੋਹ ਹੈ, ਜਿਨੂੰ ਦੇਸ਼ ਦਾ ਪਿਆਰ ਏ।

ਹਵਾਲਾਤਾਂ, ਕੋਰਟਾਂ, ਸਜ਼ਾਵਾਂ, ਜੇਲ੍ਹਾਂ-ਸਖ਼ਤੀਆਂ,
ਧੰਨ ਦੇਸ਼-ਭਗਤ, ਲੈਂਦਾ ਸਭ ਨੂੰ ਸਹਾਰ ਏ।

(4)

ਗੋਰੀ ਸਰਕਾਰ ਚਾਹੁੰਦੀ, ਦੇਸ਼ ਨਾ ਆਜ਼ਾਦ ਹੋਵੇ,
ਦੇਸ਼ ਭਗਤ ਸਦਾ ਹੀ, ਆਜ਼ਾਦੀਆਂ ਨੂੰ ਚਾਹੁੰਦੇ ਰਹੇ।
ਕਾਮਾਗਾਟਾ ਮਾਰੂ ਲਹਿਰ, ਗੋਰਿਆਂ ਨਾਕਾਮ ਕੀਤੀ,
ਆਜ਼ਾਦੀ ਚਾਹੁਣ ਵਾਲਿਆਂ ਨੂੰ ਬੜਾ ਹੀ ਦਬਾਂਦੇ ਰਹੇ।
ਸੋਹਣ ਸਿੰਘ ਭੱਕਨਾ ਤੇ ਉਹਦੇ ਸਾਥੀ ਫੜੇ ਕਿੰਨੇ,
ਕਰਤਾਰ ਸਿੰਘ ਸਰਾਭੇ ਜਹੇ ਸੀ ਫਾਂਸੀ ਤੇ ਚੜ੍ਹਾਉਂਦੇ ਰਹੇ।
ਆਜ਼ਾਦੀ ਦੇ ਦੀਵਾਨਿਆਂ ਦਾ ਸਾਥ ਛੱਡ ਗਏ ਜਾਂ ਸਾਰੇ,
ਭਾਈ ਰਣਧੀਰ ਸਿੰਘ ਸਾਥ ਨੂੰ ਨਿਭਾਉਂਦੇ ਰਹੇ।

(5)

ਨਾਹਰਾ ਇਨਕਲਾਬ ਦਾ ਵੀ ਜਿਹੜਾ ਓਦੋਂ ਲਾਵੰਦਾ ਸੀ,
ਝੂਠੀ ਸੀ ਅਦਾਲਤ ਜਿਹੜੀ, ਜੇਲ੍ਹ ਵਿਚ ਪਾਵੰਦੀ।
ਝੂਠੀਆਂ ਅਦਾਲਤਾਂ ਤੇ ਝੂਠੇ ਅਹਿਲਕਾਰ ਸਾਰੇ,
ਕੈਦੀਆਂ ਦੀ ਉਮਰ ਜੇਲ੍ਹਾਂ ਵਿਚ ਬੀਤ ਜਾਵੰਦੀ।
ਭਾਈ ਸਾਹਿਬ ਉਤੇ ਵੀ ਸੀ ਪਾਇਆ ਗਿਆ ਕੇਸ ਝੂਠਾ,
ਵਾਰੋ ਵਾਰੀ ਪੇਸ਼ੀਆਂ ਕਈ ਉਹਨਾਂ ਭੁਗਤਾਈਆਂ ਸਨ।
ਹਵਾਲਾਤਾਂ, ਕਈ ਨਿਆਇਕ ਬੰਦੀਖਾਨੇ ਵੀ ਤਾਂ ਸਨ,
ਕੈਦੀ ਬਣੇ, ਜੇਲ੍ਹਾਂ ਦੀ ਸਜ਼ਾਵਾਂ ਵੀ ਤਾਂ ਪਾਈਆਂ ਸਨ।

(6)

ਜੱਜ ਪਿਤਾ ਨੱਥਾ ਸਿੰਘ ਚਾਹੁੰਦੇ ਪੁੱਤ ਜੱਜ ਬਣੇ,
ਮੁਜ਼ਰਮਾਂ ਦੀ ਹੱਥਕੜੀ ਉਹਨਾਂ ਨੇ ਲੁਹਾਣੀ ਸੀ।
ਇਹ ਕਿਹੜਾ ਜਾਣਦਾ ਸੀ, ਕੋਈ ਸਮਾਂ ਆਊ ਐਸਾ,
ਹੱਥਕੜੀ ਭਾਈ ਸਾਹਿਬ, ਆਪ ਨੂੰ ਲੁਵਾਈ ਸੀ।
ਕਿਹੜੀ ਕਿਹੜੀ ਸਖ਼ਤ ਸਜ਼ਾ ਜੋ ਉਹਨਾਂ ਭੋਗੀ ਨਹੀਂ,
ਕਈ ਵਾਰੀ ਆਪਨੂੰ ਪਈ ਬੇੜੀ ਵੀ ਪਵਾਨੀ ਸੀ।
ਜਿਹੜਾ ਵੀ ਆਜ਼ਾਦੀ ਦਾ ਕੋਈ ਨਾਹਰਾ ਕਦੀ ਮਾਰਦਾ ਸੀ,
ਸੜੀ ਹੋਈ ਜੇਲ੍ਹਾਂ ਦੀ ਹਵਾ ਤਾਂ ਪੈਂਦੀ ਖਾਣੀ ਸੀ।

(7)

ਸੈਂਟਰਲ ਜੇਲ੍ਹ, ਜੋ ਲਾਹੌਰ ਦੀ ਸੀ ਭੋਗੀ ਉਹਨਾਂ,
ਫਿਰ ਮੁਲਤਾਨ ਦੀ ਚਾ ਭੈੜੀ ਜੇਲ੍ਹੇ ਪਾਇਆ ਸੀ।
ਜੂਠੇ, ਮੈਲੇ ਲਾਂਗਰੀ ਦੇ ਹੱਥਾਂ ਦੀ ਨਾ ਰੋਟੀ ਖਾਂਦੇ,
ਕਈ ਦਿਨ ਫ਼ਾਕਿਆਂ ਨਾਲ ਸਮੇਂ ਨੂੰ ਬਿਤਾਇਆ ਸੀ।

ਜੇਲ੍ਹਾਂ ਦੀਆਂ ਵਰਦੀਆਂ 'ਚ, ਨਿੱਕਰ, ਟੋਪੀ ਪਾਉਣੀ ਪੈਂਦੀ,
ਇਹਨਾਂ ਨੇ ਕਛਹਿਰਾ, ਦਸਤਾਰਾ ਸਦਾ ਸਜਾਇਆ ਸੀ।
ਧਨ ਦੇਸ਼ ਹਿੰਦ ਹੈ ਤੇ ਦੇਸ਼-ਭਗਤ ਇਹਦੇ,
ਦੁੱਖਾਂ ਨੂੰ ਵੀ ਜਿਨ੍ਹਾਂ ਸਦਾ ਦਾਰੂ ਕਹਿ ਸੁਣਾਇਆ ਸੀ।

(8)

ਸਾਬਕ ਜੱਜ ਪਿਤਾ ਨੱਥਾ ਸਿੰਘ ਬਿਰਧ ਹੋ ਗਏ,
ਉਡੀਕਦੇ ਰਿਹਾਈ, ਗੁਰਪੁਰੀ ਨੂੰ ਸਿਧਾਰ ਗਏ।
ਗੁਜਰਵਾਲੋਂ ਮੁਲਤਾਨ, ਪੈਂਡਾ ਬੜੇ ਦੂਰ ਦਾ ਸੀ,
ਜੇਲ੍ਹ ਦੀਆਂ ਮੁਲਾਕਾਤਾਂ ਵਾਲੜੇ ਵੀ ਹਾਰ ਗਏ।
ਜਾਇਦਾਦ ਜ਼ਬਤ ਸਾਰੀ ਕੀਤੀ ਸਰਕਾਰ ਨੇ ਸੀ,
ਦੁੱਖਾਂ ਦੀਆਂ ਪੰਡਾਂ ਭਾਈ ਸਾਹਿਬ ਜੀ ਸਹਾਰ ਗਏ।
ਸੋਲ੍ਹਾਂ ਸਾਲ ਜੇਲ੍ਹ ਕਿਹੜੀ ਕੱਟਨੀ ਆਸਾਨ ਹੁੰਦੀ?
ਚੜ੍ਹਦੀ ਕਲਾ ਦੇ ਵਿਚ ਕਿਸ ਤਰ੍ਹਾਂ ਗੁਜ਼ਾਰ ਗਏ?

(9)

ਜੇਲ੍ਹ ਦੇ ਤਸੀਹੇ, ਦਿਲ ਚੀਰਵੀਂ ਕਹਾਣੀ ਸਾਰੀ,
ਭਾਈ ਸਾਹਿਬ ਜੁੜੇ ਹੋਏ ਸੀ ਨਾਲ ਨਿਰੰਕਾਰ ਦੇ।
ਕਿਹੜੇ ਉਹ ਤਸੀਹੇ ਜਿਹੜੇ ਆਪਣੇ ਤੇ ਝੱਲੇ ਨਹੀਂ ਸੀ,
ਹੱਸਦਿਆਂ, ਹੱਸਦਿਆਂ, ਸਾਰੇ ਹੀ ਸਹਾਰਦੇ।
ਜੇਲ੍ਹ ਮੁਲਤਾਨ ਦੀ ਤੋਂ ਬਦਲ ਗਏ ਹਜ਼ਾਰੀ-ਬਾਗ਼,
ਚਿਰ ਪਿਛੋਂ ਜੇਲ੍ਹ ਰਾਜ ਮੰਦਰੀ ਰਹੇ ਪਧਾਰਦੇ।
ਏਦੂੰ ਬੁਰੀ ਜੇਲ੍ਹ ਨਾਗਪੁਰ ਦੀ ਸੀ ਉਹਨਾਂ ਕੱਟੀ,
ਕਿੰਨੇ ਕਿੰਨੇ ਦਿਨ ਰਹੇ ਸੀ, ਭੁਖਿਆਂ ਗੁਜ਼ਾਰਦੇ।

(10)

ਉਹਨਾਂ ਦੀ ਰਿਹਾਈ ਲਈ ਸੀ ਪੰਥਕ ਅਰਦਾਸ ਹੋਈ,
ਢਿੱਲਾ ਹੋਇਆ ਜ਼ੁਲਮ ਕੁੱਝ ਗੋਰੀ ਸਰਕਾਰ ਦਾ।
ਏਦੂੰ ਵੱਧ ਹੋਰ ਕੀ ਤਸੀਹੇ ਕੋਈ ਦੇਣ ਜੋਗਾ?
ਹਾਕਮ ਅੰਗਰੇਜ਼ ਮਨ ਵਿਚ ਸੀ ਵਿਚਾਰਦਾ।
ਭਾਈ ਸਾਹਿਬ ਅਤੇ ਧੰਨ ਸੀਗਾ ਪਰਿਵਾਰ ਸਾਰਾ,
ਸੋਲਾਂ ਸਾਲ, ਘੱਟ ਹੀ ਕੋਈ ਕਸ਼ਟ ਸਹਾਰਦਾ।
ਉਨੀ ਸੌ ਇਕੱਤੀ ਸੰਨ ਆਇਆ ਸੀ ਰਿਹਾਈ ਵਾਲਾ,
ਸਾਰਾ ਪੰਥ ਰੱਬ ਦਾ ਸੀ ਸ਼ੁਕਰ ਗੁਜ਼ਾਰਦਾ।

* * *

* ਚੰਡੀਗੜ੍ਹ।

## ਪੁਸਤਕ ਵਿਚ ਸ਼ਾਮਲ ਕਵੀਆਂ ਦਾ ਜੀਵਨ-ਬਿਓਰਾ



**ਹਰਦੇਵ ਸਿੰਘ ਗਰੇਵਾਲ:** ਜਨਮ ਸਥਾਨ- ਪਿੰਡ ਤੇ ਡਾਕਘਰ: ਫੱਲੇਵਾਲ, ਜ਼ਿਲ੍ਹਾ-ਲੁਧਿਆਣਾ।

**ਮੁੱਖ ਸੰਪਾਦਕ**- ਰੋਜ਼ਾਨਾ ਨਵੀਂ ਪ੍ਰਭਾਤ, ਕਲਕੱਤਾ।

**ਜੀਵਨ ਮੈਂਬਰ:** ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ।

**ਪੁਰਸਕਾਰ:** ਸ਼੍ਰੋਮਣੀ ਪੰਜਾਬੀ ਸਾਹਿਤਕਾਰ (1997), ਭਾਸ਼ਾ ਵਿਭਾਗ, ਪੰਜਾਬ,

ਪੱਛਮੀ ਬੰਗਾਲ ਦੇ ਰਾਜਪਾਲ ਵਲੋਂ ਪ੍ਰੈੱਸ ਕਲੱਬ ਕੋਲਕਾਤਾ ਦਾ ਸੀਨੀਅਰ ਪੱਤਰਕਾਰ ਐਵਾਰਡ-2008 ਤੇ ਹੋਰ ਅਨੇਕਾਂ ਵੱਕਾਰੀ ਐਵਾਰਡ, ਲੇਖਕ ਨੇ ਹੁਣ ਤਕ 9 ਪੁਸਤਕਾਂ ਪਾਠਕਾਂ ਦੀ ਝੋਲੀ ਪਾਈਆਂ ਹਨ, ਜਿਨ੍ਹਾਂ ਵਿਚੋਂ ਅੱਖ ਦੀ ਰਮਜ਼ (ਕਾਵਿ-ਵਿਅੰਗ) 1991, ਵਾਹ ਕਲਕੱਤਿਆ (ਕਾਵਿ-ਵਿਅੰਗ) 1992, ਗੁਰਮੇਜ ਸਿੰਘ ਧੋਸਾ (ਰੇਖਾ-ਚਿੱਤਰ) 1993, ਗਿਆਨੀ ਰਣਜੀਤ ਸਿੰਘ ਦਾਖਾ (ਰੇਖਾ-ਚਿੱਤਰ) 1994, ਪੰਜਾਬੀ ਬੰਗਲਾ ਬਾਵਨੀ (ਸੰਪਾਦਨਾ)1996, ਕਲਕੱਤਾ ਅਤੇ ਪੂਰਬੀ ਭਾਰਤ ਦੀ ਪੰਜਾਬੀ ਕਵਿਤਾ-ਸੰਪਾਦਨਾ, 2011, ਪੌਣਾਂ ਦਾ ਸੰਗੀਤ (ਕਾਵਿ-ਸੰਗ੍ਰਹਿ) 2012 ਅਤੇ ਸਫ਼ਰੀ ਮਨ-ਤਰੰਗ (ਕਵਿਤਾ)-ਸੰਪਦਨਾ, 2013 ਪ੍ਰਮੁੱਖ ਹਨ। ਆਪ ਇਸ ਸਮੇਂ ਕੋਲਕਾਤਾ, ਪੱਛਮੀ ਬੰਗਾਲ ਵਿਚ ਰਹਿ ਰਹੇ ਹਨ।



**ਜੋਗਿੰਦਰ ਸਿੰਘ ਕੰਗ:** ਜਨਮ ਸਥਾਨ: ਪਿੰਡ ਕੰਗ, ਜ਼ਿਲ੍ਹਾ ਗੁਰਦਾਸਪੁਰ, ਵਿਦਿਆ- ਐਮ.ਏ. (ਪੰਜਾਬੀ), ਬੀ.ਲਿਬ।

ਕਿੱਤਾ- ਲੈਕਚਰਾਰ (ਪੰਜਾਬੀ) 1977-78 ਖਾਲਸਾ ਕਾਲਜ ਧਾਰੀਵਾਲ, ਜਨਤਾ ਕਾਲਜ ਕਲਾਨੌਰ 1978-79

ਲਾਇਬਰੇਰੀਅਨ: ਦਫ਼ਤਰ ਜ਼ਿਲ੍ਹਾ ਅਤੇ ਸੈਸ਼ਨ ਜੱਜ ਲੁਧਿਆਣਾ, ਜਨਵਰੀ 1983 ਤੋਂ 2013 ਤਕ।

**ਕਾਵਿ-ਪੁਸਤਕਾਂ:** ਸ਼ਮ੍ਹਾਂ ਤੇ ਪ੍ਰਵਾਨੇ, ਮਾਲਾ ਤੋਂ ਤਲਵਾਰ ਤੱਕ, ਟੋਟੇ ਟੋਟੇ ਅੰਬਰ।

ਵੱਡੀ ਪੱਧਰ 'ਤੇ ਧਾਰਮਿਕ/ਸਾਹਿਤਕ ਕਵੀ ਦਰਬਾਰਾਂ ਦਾ ਆਯੋਜਨ ਕੀਤਾ। ਸੰਨ 1994 ਵਿਚ ਗਠਿਤ ਕੀਤੀ ਗਈ ਵਿਸ਼ਵ ਪੰਜਾਬੀ ਕਵੀ ਸਭਾ (ਰਜਿ.) ਦੇ ਫਾਊਂਡਰ।

ਆਪ ਇਸ ਸਮੇਂ ਲੁਧਿਆਣਾ ਵਿਖੇ ਆਪਣੇ ਪਰਿਵਾਰ ਨਾਲ ਰਹਿ ਰਹੇ ਹਨ।



**ਅਮਰਜੀਤ ਸਿੰਘ ਪਟਿਆਲਵੀ:** ਲਹਿੰਦੇ ਪੰਜਾਬ ਦੇ ਪਿੰਡ ਧੰਮਿਆਲ, ਜ਼ਿਲ੍ਹਾ ਰਾਵਲਪਿੰਡੀ ਵਿਖੇ 23 ਜਨਵਰੀ, 1943 ਨੂੰ ਜਨਮ ਲਿਆ। ਦੇਸ਼ ਦੀ ਵੰਡ ਤੋਂ ਬਾਅਦ ਪਟਿਆਲਾ ਸ਼ਹਿਰ ਵਿਖੇ ਸੈਟਲ ਹੋ ਗਏ। ਖਾਲਸਾ ਕਾਲਜ, ਪਟਿਆਲਾ ਤੋਂ ਬੀ.ਏ. ਕੀਤੀ। ਪੰਜਾਬ ਐਂਡ ਸਿੰਧ ਬੈਂਕ 'ਚੋਂ ਜਨਵਰੀ 2003 ਵਿਚ ਬਤੌਰ ਬੈਂਕ ਅਫ਼ਸਰ ਮੁੰਡੀ ਖਰੜ ਬਰਾਂਚ ਰਿਟਾਇਰ ਹੋਏ। ਆਪ ਧਾਰਮਿਕ, ਸਮਾਜਿਕ ਅਤੇ ਸੁਧਾਰਵਾਦੀ ਸੋਚ ਦੇ ਧਾਰਨੀ ਹਨ। ਧਾਰਮਿਕ ਕਵੀ ਦਰਬਾਰਾਂ ਵਿਚ ਭਾਗ ਲੈਣਾ ਆਪ ਦਾ ਅਕੀਦਾ ਹੈ। "ਚਲੀ ਪੀੜ੍ਹੀ ਸੋਢੀਆਂ" ਧਾਰਮਿਕ ਕਵਿਤਾਵਾਂ ਦੀ ਕਿਤਾਬ ਛਪ ਚੁੱਕੀ ਹੈ। ਇਸ ਸਮੇਂ ਆਪਣੇ ਪਰਿਵਾਰ ਨਾਲ ਮੁਹਾਲੀ, ਜ਼ਿਲ੍ਹਾ ਰੋਪੜ ਵਿਖੇ ਰਹਿ ਰਹੇ ਹਨ।



**ਸਰਬਜੋਤ ਕੌਰ (ਡਾ.):** ਆਪ ਦਾ ਜਨਮ 17 ਫਰਵਰੀ 1954 ਨੂੰ ਮਾਤਾ ਕੁਲਦੀਪ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ.ਗੁਰਬਚਨ ਸਿੰਘ ਦੇ ਘਰ ਲੁਧਿਆਣੇ ਵਿਖੇ ਹੋਇਆ।

**ਵਿਦਿਅਕ ਯੋਗਤਾ-** ਪੀ.ਐੱਚ.ਡੀ (ਪ੍ਰੋਫੈਸਰ ਸਾਹਿਬ ਸਿੰਘ ਦਾ ਵਾਰਤਕ ਸਾਹਿਤ ਵਿਚ ਸਥਾਨ) 'ਤੇ ਕੀਤੀ। ਐਮ.ਏ. (ਪੰਜਾਬੀ), ਐਮ.ਏ. (ਅੰਗਰੇਜ਼ੀ) ਤੇ ਡਿਪਲੋਮਾ ਗੁਰਮਤਿ ਸੰਗੀਤ ਵਿਚ ਕੀਤਾ ਹੈ। ਆਪ ਦਾ ਅਧਿਆਪਨ ਕਾਰਜ ਵਿਚ 36 ਸਾਲ ਦਾ ਅਨੁਭਵ ਤੇ 9 ਸਾਲ ਬਤੌਰ ਮੁਖੀ, ਪੰਜਾਬੀ ਵਿਭਾਗ ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ ਵਿਖੇ ਕੰਮ ਕੀਤਾ। ਆਪ ਨੇ 'ਜਿਥੈ ਰਖਹਿ ਬੈਕੁੰਠ ਤਿਥਾਈ (ਆਲੋਚਨਾਤਮਿਕ), ਗੁਰਮਤਿ ਵਿਚਾਰ (ਸੰਪਾਦਨਾ), ਬਾਰਾਮਾਹਾ ਦਰਸ਼ਨ , ਆਓ ਗੱਲ ਸੁਣਾਵਾਂ, ਪੁਸਤਕਾਂ ਪਾਠਕਾਂ ਦੀ ਝੋਲੀ ਪਾਈਆਂ। ਆਪ ਨੂੰ ਪੰਜਾਬੀ ਸਾਹਿਤ ਤੇ ਸਭਿਆਚਾਰ ਦੇ ਸੰਦਰਭ ਵਿਚ ਅਨੇਕਾਂ ਵੱਕਾਰੀ ਮਾਨ-ਸਨਮਾਨ ਤੇ ਐਵਾਰਡ ਪ੍ਰਾਪਤ ਹੋਏ ਹਨ।



**ਕੁਲਦੀਪ ਕੌਰ (ਡਾ.) :** ਆਪ ਦਾ ਜਨਮ 4 ਮਾਰਚ, 1925 ਨੂੰ ਮਾਤਾ ਭਗਵਾਨ ਕੌਰ ਦੀ ਕੁੱਖੋਂ ਤੇ ਪਿਤਾ ਮਾਸਟਰ ਸੁੰਦਰ ਸਿੰਘ ਦੇ ਘਰ ਪਿੰਡ ਜੜ੍ਹਾਂਵਾਲਾ, ਜ਼ਿਲ੍ਹਾ ਲਾਇਲਪੁਰ, ਲਹਿੰਦੇ ਪੰਜਾਬ ਵਿਖੇ ਹੋਇਆ। ਆਪ ਨੇ ਐਮ.ਏ., ਐਮ.ਐੱਡ, ਪੀ.ਐਚ.ਡੀ. ਤਕ ਵਿਦਿਆ ਪ੍ਰਾਪਤ ਕੀਤੀ। ਵੱਖ-ਵੱਖ ਸਕੂਲਾਂ-ਕਾਲਜਾਂ ਵਿਚ ਪ੍ਰਿੰਸੀਪਲ ਰਹੇ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਬਤੌਰ ਪ੍ਰੋਫੈਸਰ ਸੇਵਾ-ਮੁਕਤ ਹੋਏ। ਆਪ ਨੇ ਅਨੇਕਾਂ ਪੁਸਤਕਾਂ ਦੀ ਸੰਪਾਦਨਾ, ਸਹਿ-ਲੇਖਕ ਦੇ ਤੌਰ 'ਤੇ ਕਾਰਜ ਕੀਤਾ। ਆਪ ਦੀ ਬਾਲ-ਸਾਹਿਤ ਵਿਚ ਵਧੇਰੇ ਰੁਚੀ ਹੈ, ਜੋ 'ਨੂਰੀ ਝਲਕਾਂ' (ਬਾਲ ਕਾਵਿ-ਸੰਗ੍ਰਹਿ), 'ਉੱਠੋ ਸਿੰਘੋ ਪੰਥ ਜਗਾਓ (ਬਾਲ ਕਾਵਿ-ਸੰਗ੍ਰਹਿ), ਜਗਤ ਗੁਰ ਬਾਬਾ (ਬਾਲ ਕਾਵਿ-ਸੰਗ੍ਰਹਿ), ਜਪੁ ਜੀ ਸੰਦੇਸ਼ (ਕਾਵਿ ਅਨੁਵਾਦ) ਤੋਂ ਪ੍ਰਤੱਖ ਰੂਪ ਵਿਚ ਝਲਕਦੀ ਹੈ। ਆਪ ਪੰਜਾਬੀ ਸਾਹਿਤ ਅਕੈਡਮੀ ਦੇ ਫਾਉਂਡਰ ਮੈਂਬਰ ਹਨ। ਆਪ ਨੂੰ ਅਨੇਕਾਂ ਮਾਨ-ਸਨਮਾਨ ਤੇ ਐਵਾਰਡ ਮਿਲੇ ਹਨ, ਜਿਨ੍ਹਾਂ ਵਿਚੋਂ ਭਾਈ ਮੋਹਨ ਸਿੰਘ ਵੈਦ ਐਵਾਰਡ (ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ), ਮਾਤਾ ਗੁਜਰੀ ਐਵਾਰਡ (ਸਿੱਖ ਨਾਰੀ ਮੰਚ, ਚੰਡੀਗੜ੍ਹ), ਮਾਤਾ ਸਾਹਿਬ ਕੌਰ ਯਾਦਗਾਰੀ ਐਵਾਰਡ ਪ੍ਰਮੁੱਖ ਹਨ। ਇਸ ਸਮੇਂ ਆਪਣੇ ਪਰਿਵਾਰ ਨਾਲ ਮੋਹਾਲੀ ਵਿਖੇ ਰਹਿ ਰਹੇ ਹਨ।



**ਅਵਤਾਰ ਸਿੰਘ ਆਦਮਪੁਰੀ:** ਜਨਮ ਸਥਾਨ- ਆਦਮਪੁਰ ਦੋਆਬਾ, ਜ਼ਿਲ੍ਹਾ ਜਲੰਧਰ।

**ਵਿਦਿਆ-** ਮੈਟ੍ਰਿਕ ਗੌਰਮਿੰਟ ਹਾਈ ਸਕੂਲ ਆਦਮਪੁਰ, ਅਡਵਾਂਸ ਇੰਗਲਿੰਸ਼ ਤੇ ਸਾਈਕੋਲੋਜੀ ਮਿਡ ਵਾਰਵਿਕਸ਼ਾਇਰ ਕਾਲਜ, ਇੰਗਲੈਂਡ।ਆਪ ਦਾ ਪਲੇਠਾ ਕਾਵਿ ਸੰਗ੍ਰਹਿ 'ਤੇਰੇ ਭਰੋਸੈ ਪਿਆਰੇ' (2013) ਛਪਿਆ ਹੈ। ਇਸ ਸਮੇਂ ਆਪਣੇ ਪਰਿਵਾਰ ਨਾਲ ਕੈਂਟ, ਵਾਸ਼ਿੰਗਟਨ ਯੂ.ਐਸ.ਏ. ਵਿਖੇ ਰਹਿੰਦੇ ਹਨ।



**ਜੋਗਾ ਸਿੰਘ (ਨਿਊਜਰਸੀ):** ਜਨਮ: ਸੰਨ 1961 ਪਿੰਡ ਹਰੀਪੁਰ, ਤਹਿਸੀਲ: ਨਕੋਦਰ, ਜ਼ਿਲ੍ਹਾ ਜਲੰਧਰ। ਅਮਰੀਕਾ ਆਮਦ- 1992 ਵਿਚ। ਪੰਥਕ ਕਾਰਜਾਂ ਵਿਚ ਵੱਧ ਚੜ੍ਹ ਕੇ ਹਿੱਸਾ ਪਾਉਂਦੇ ਹਨ। ਸੰਨ 2004 ਤੋਂ ਬੱਚਿਆਂ ਦੇ ਦਸਤਾਰ, ਕੀਰਤਨ ਅਤੇ ਗਤਕੇ ਦੇ ਮੁਕਾਬਲੇ ਸ਼ੁਰੂ ਕਰਵਾਏ।ਸਿੱਖ ਬੱਚਿਆਂ ਨੂੰ ਖੇਡਾਂ ਦੀ ਕੋਚਿੰਗ ਤੇ ਕੌਮੀ ਸ਼ਹੀਦਾਂ ਦੇ ਜੋੜ ਮੇਲੇ ਕਰਵਾਉਣੇ ਆਪ ਦਾ ਸ਼ੌਕ ਹੈ।ਹੁਣ ਤਕ ਅੱਸੀ ਦੇ ਕਰੀਬ ਕੌਮ ਦੀ ਚੜ੍ਹਦੀ ਕਲਾ, ਖਾਲਸਾ ਪੰਥ ਤੇ ਹੋਏ ਅੱਤਿਆਚਾਰਾਂ, ਸਮਾਜ ਸੁਧਾਰ, ਗੁਰੂ ਸਾਹਿਬਾਨ ਅਤੇ ਸ਼ਹੀਦਾਂ ਦੀਆਂ ਕਵਿਤਾਵਾਂ ਅਤੇ ਗੀਤ ਅਮਰੀਕਾ, ਕੈਨੇਡਾ, ਇੰਗਲੈਂਡ ਅਤੇ ਪੰਜਾਬ ਦੀਆਂ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਛਪ ਚੁੱਕੇ ਹਨ। ਪੰਥਕ ਸਟੇਜਾਂ 'ਤੇ ਕਵਿਤਾਵਾਂ ਪੜ੍ਹਨ ਦੀ ਸੇਵਾ ਨਿਭਾਅ ਰਹੇ ਹਨ। ਹੁਣ ਨਿਊਜਰਸੀ ਦੇ ਲੌਂਡਾਈ ਸ਼ਹਿਰ ਯੂ.ਐਸ.ਏ ਵਿਖੇ ਰਹਿ ਰਹੇ ਹਨ।



**ਸਰੂਪ ਸਿੰਘ ਸਾਕੀ:** ਆਪ ਦਾ ਜਨਮ 20 ਜੁਲਾਈ, 1927 ਨੂੰ ਲਹਿੰਦੇ ਪੰਜਾਬ ਦੇ ਪਿੰਡ ਚੂਹੜਕਾਨਾ, ਜ਼ਿਲ੍ਹਾ ਸ਼ੇਖ਼ੂਪੁਰਾ, ਪਾਕਿਸਤਾਨ ਵਿਚ ਹੋਇਆ।

**ਵਿਦਿਆ-** ਐਮ.ਏ., ਐਲ.ਐਲ.ਬੀ.।

ਕਿੱਤਾ- ਸੰਨ 1985 ਵਿਚ ਪੰਜਾਬ ਸਰਕਾਰ ਦੀ 42 ਸਾਲ ਮੁਲਾਜ਼ਮਤ ਤੋਂ ਸੇਵਾ ਮੁਕਤ ਹੋਏ।ਸੇਵਾ ਕਾਲ ਤੋਂ ਹੀ ਅੱਜ ਤਕ ਸਾਹਿਤ ਰਚਨਾ ਵਿਚ ਕਾਰਜਸ਼ੀਲ ਹਨ।ਸੰਨ 1976 ਤੋਂ 1995 ਦੇ ਦੌਰਾਨ ਪੰਜਾਬੀ ਕਵਿਤਾ ਦੀਆਂ ਪੰਜ ਸਵੈ-ਰਚਿਤ ਕਾਵਿ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ, ਜਿਨ੍ਹਾਂ ਵਿਚੋਂ 'ਸੁਰਾਹੀ' (ਰੁਬਾਈਆਂ, ਗਜ਼ਲਾਂ), 'ਚਾਨਣ ਮੁਨਾਰੇ' (ਗੁਰੂ ਪਾਤਸ਼ਾਹ ਬਾਰੇ), 'ਗੁਰੂ ਅਰਜਨ ਪਾਤਸ਼ਾਹ ਤੋਂ ਦਸਮ ਪਾਤਸ਼ਾਹ ਤਕ', ਦਰਦ ਭਰੀ ਬਾਤ' (ਗਜ਼ਲ ਸੰਗ੍ਰਹਿ), 'ਹਰਖ ਸੋਗ' (1984 ਤੋਂ 1994 ਤਕ ਦਾ ਸੰਤਾਪ)।

ਪੰਜਾਬੀ ਕਵੀ ਮੰਡਲ ਦੀਆਂ ਤਕਰੀਬਨ 12 ਕਾਵਿ-ਪੁਸਤਕਾਂ ਦੀ ਬਤੌਰ ਮੁੱਖ ਸੰਪਾਦਕ ਸੇਵਾ ਕੀਤੀ। ਇਸ ਸਮੇਂ ਆਪ ਆਪਣੇ ਪਰਿਵਾਰ ਨਾਲ ਚੰਡੀਗੜ੍ਹ ਵਿਚ ਰਹਿ ਰਹੇ ਹਨ।



**ਸੁਰਜੀਤ ਸਿੰਘ 'ਸਾਜਨ':** ਆਪ ਦਾ ਜਨਮ 5 ਜਨਵਰੀ, 1948 ਨੂੰ ਇਕ ਸਧਾਰਨ ਕਿਰਤੀ ਪਰਿਵਾਰ ਵਿਚ ਹੋਇਆ। ਹਾਇਰ ਸੈਕੰਡਰੀ ਤੇ ਗਿਆਨੀ ਤੱਕ ਦੀ ਵਿੱਦਿਆ ਲਈ। ਪੰਦਰਾਂ ਵਰ੍ਹੇ ਦੀ ਉਮਰ 'ਚ ਗੁਰੂ ਪਾਤਸ਼ਾਹ ਨੇ ਹੱਥ ਕਲਮ ਫੜ੍ਹਾਈ ਤੇ ਕਵਿਤਾ ਦੀ ਦਾਤ ਬਖਸ਼ੀ। ਸਫ਼ਰ ਨਿਰੰਤਰ ਜਾਰੀ ਹੈ। ਆਪ ਦੀ ਕਲਮ ਤੋਂ 'ਕਥਨੁ ਨ ਜਾਇ ਅਕਥੁ ਸੁਆਮੀ', ਹੂਕ (ਗੀਤਾਂ ਦੀ), ਰੰਗ ਬਰੰਗੀਆਂ (ਰੁਬਾਈ ਸੰਗ੍ਰਹਿ), ਪ੍ਰਕਾਸ਼ਿਤ ਹੋ ਚੁੱਕਾ ਹੈ। ਅਣਛਪੀਆਂ ਪੁਸਤਕਾਂ ਵਿਚੋਂ 'ਹਰਫ਼-ਦਰ-ਹਰਫ਼', 'ਜਿਹਬਾ ਏਕ ਅਨੇਕ ਗੁਣ', 'ਬੋਲ ਕੁਬੋਲ' ਪ੍ਰਮੁੱਖ ਹਨ।

ਆਪ ਇਸ ਸਮੇਂ ਪਰਿਵਾਰ ਨਾਲ ਲੁਧਿਆਣੇ ਵਿਖੇ ਰਹਿ ਰਹੇ ਹਨ।



**ਪਰਮਵੀਰ ਸਿੰਘ:** ਆਪ ਦਾ ਜਨਮ 13 ਅਪ੍ਰੈਲ 1979 ਈ. ਨੂੰ ਜ਼ਿਲ੍ਹਾ ਸੰਗਰੂਰ ਦੀ ਤਹਿ. ਮਲੇਰਕੋਟਲਾ ਦੇ ਪਿੰਡ ਭੂੰਦਾਂ ਵਿਚ ਹੋਇਆ। ਕਵੀ ਸਿੱਖ ਜੀਵਨ ਜਾਚ ਨੂੰ ਆਪਣੀ ਜ਼ਿੰਦਗੀ ਅਤੇ ਕਵਿਤਾ ਦੇ ਅਟੁੱਟ ਅੰਗ ਵਜੋਂ ਸਵੀਕਾਰਦਾ ਹੈ। ਉਸਦੀ ਕਾਵਿ ਪ੍ਰਤਿਭਾ ਦਾ ਸਨਮਾਨ ਕਰਦਿਆਂ 'ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ' ਕੈਨੇਡਾ ਵਲੋਂ 2009 ਵਿਚ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ 'ਤੇ ਪ੍ਰੋ. ਪੂਰਨ ਸਿੰਘ ਪੁਰਸਕਾਰ ਦਿੱਤਾ ਗਿਆ। ਉਨ੍ਹਾਂ ਦੀ ਪੁਸਤਕ 'ਅੰਮ੍ਰਿਤ ਵੇਲਾ' ਨੂੰ ਭਾਸ਼ਾ ਵਿਭਾਗ ਵਲੋਂ ਸਰਵੋਤਮ ਪੁਸਤਕ ਦੇ ਤੌਰ 'ਤੇ 'ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਪੁਰਸਕਾਰ' 2012 ਨਾਲ ਨਿਵਾਜਿਆ ਗਿਆ। ਭਾਰਤੀ ਸਾਹਿਤ ਅਕੈਡਮੀ ਦਿੱਲੀ ਵਲੋਂ ਦੇਸ਼ ਪੱਧਰ ਦਾ ਪਹਿਲਾ ਯੁਵਾ ਪੁਰਸਕਾਰ (2011) ਵੀ ਉਸਦੇ ਹਿੱਸੇ ਆਇਆ ਹੈ। ਸਿਰਜਨਾਤਮਕ ਖੇਤਰ ਅੰਦਰ ਨਾਮਣਾ ਖੱਟਣ ਦੇ ਨਾਲ ਉਸਨੇ ਪੰਜਾਬੀ ਖੋਜ ਦੇ ਖੇਤਰ ਅੰਦਰ ਵੀ ਗੰਭੀਰ ਯਤਨ ਕਰਦਿਆਂ "ਪੰਜਾਬੀ ਕਿੱਸਾ ਕਾਵਿ ਵਿਚ ਮਿੱਥ ਰੂਪਾਂਤਰਣ" ਵਿਸ਼ੇ 'ਤੇ ਪੀ.ਐਚ.ਡੀ ਦਾ ਖੋਜ ਕਾਰਜ ਕਰ ਰਹੇ ਹਨ।

**ਡਾ.ਕੀਰਤ ਸਿੰਘ ਇਨਕਲਾਬੀ:** ਜਨਮ 20 ਅਪ੍ਰੈਲ 1946, ਆਪ ਦੀਆਂ ਕਵਿਤਾ, ਆਲੋਚਨਾ, ਕਹਾਣੀ, ਅਨੁਵਾਦ ਦੀਆਂ 20 ਤੋਂ ਉੱਤੇ ਪੁਸਤਕਾਂ ਪਾਠਕਾਂ ਦੀ ਝੋਲੀ ਪੈ ਚੁੱਕੀਆਂ ਹਨ। ਜਿਨ੍ਹਾਂ ਵਿਚੋਂ ਦਸਤਾਵੇਜ਼ (ਕਵਿਤਾ) 1985, ਚਿੰਤਨ ਇਕ ਵਗਦਾ ਦਰਿਆ (ਕਵਿਤਾ) 1989, ਜੇਹਲਮ (1989), ਪੰਜਾਬੀ ਹਾਇਕੂ (2004), ਔਰਤ ਰੱਬ ਦਾ ਦੂਜਾ ਨਾਂ (2005), ਜ਼ਿੰਦਗੀ ਹੁਸੀਨ ਹੈ (ਕਵਿਤਾ) 2006, ਸ਼ਹੀਦ ਭਗਤ ਸਿੰਘ ਚਿੰਤਨ (2009), ਅਣਖੀ ਸੂਰਮਾ ਊਧਮ ਸਿੰਘ (2010), ਗੁਲਮਰਗ (ਚੋਣਵੀਂ ਪੰਜਾਬੀ ਕਵਿਤਾ) 2008, ਬੱਚੇ ਮਨ ਦੇ ਸੱਚੇ (2011)। ਆਪ ਨੂੰ ਅਨੇਕਾਂ ਵੱਕਾਰੀ ਪੁਰਸਕਾਰ ਦਿੱਤੇ ਜਾ ਚੁੱਕੇ ਹਨ, ਜਿਨ੍ਹਾਂ ਵਿਚੋਂ ਚਿੰਤਨ ਇਕ ਵਗਦਾ ਦਰਿਆ ਨੂੰ ਸੰਨ 1991 ਨੂੰ ਸਰਵਉੱਤਮ

ਪੁਰਸਕਾਰ ਐਵਾਰਡ ਜੰਮੂ ਐਂਡ ਕਸ਼ਮੀਰ ਅਕਾਦਮੀ ਵਲੋਂ ਦਿੱਤਾ ਗਿਆ। ਵਿਕਾਸ ਰਤਨ ਐਵਾਰਡ- ਨਵੀਂ ਦਿੱਲੀ-2004, ਅਤੇ ਗੋਲਡ ਸਟਾਰ ਆਫ਼ ਇੰਡੀਆ ਐਵਾਰਡ।

ਆਪ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣੇ ਦੇ ਲਾਈਫ਼ ਮੈਂਬਰ, ਜੇਹਲਮ ਤ੍ਰੈਮਾਸਿਕ ਰਸਾਲੇ ਦੇ ਸੰਪਾਦਕ ਹਨ। ਇਸ ਸਮੇਂ ਪਰਿਵਾਰ ਨਾਲ ਸ੍ਰੀਨਗਰ ਰਹਿ ਰਹੇ ਹਨ।



**ਗੁਰਦੀਸ਼ ਕੌਰ ਗਰੇਵਾਲ:** ਆਪ ਦਾ ਜਨਮ ਜਲੰਧਰ ਜ਼ਿਲ੍ਹੇ ਦੇ ਪਿੰਡ ਨਾਜ਼ਕਾ ਨੇੜੇ ਆਦਮਪੁਰ ਵਿਖੇ ਹੋਇਆ। ਆਪ ਸਿੱਖਿਆ ਵਿਭਾਗ, ਪੰਜਾਬ ਵਿਚੋਂ 2008 ਵਿਚ ਬਤੌਰ ਲੈਕਚਰਾਰ ਸੇਵਾ ਮੁਕਤ ਹੋ ਕੇ ਆਪਣੇ ਬੇਟੇ ਨਾਲ ਸਰੀ- ਬੀ.ਸੀ., ਕੈਨੇਡਾ ਵਿਚ ਰਹਿ ਰਹੇ ਹਨ। ਆਪ ਦੀ ਪਹਿਚਾਣ ਇਕ ਕਵਿੱਤਰੀ, ਗ਼ਜ਼ਲਗੋ, ਗੀਤਕਾਰ, ਸਾਹਿਤਕਾਰ, ਕਾਲਮ-ਨਵੀਸ, ਪੱਤਰਕਾਰ, ਆਲੋਚਕ ਤੇ ਪੰਥਕ ਕਵਿੱਤਰੀ ਵਜੋਂ ਬਣੀ ਹੈ। ਇਹਨਾਂ ਦੇ ਛੇ ਸਾਂਝੇ ਸੰਗ੍ਰਹਿ ਅਤੇ ਦੋ ਮੌਲਿਕ ਪੁਸਤਕਾਂ- 'ਹਰਫ਼ ਯਾਦਾਂ ਦੇ' (ਕਾਵਿ ਸੰਗ੍ਰਹਿ) ਤੇ 'ਸੋਚਾਂ ਦੇ ਸਿਰਨਾਵੇਂ' (ਨਿਬੰਧ ਸੰਗ੍ਰਹਿ) ਛਪ ਚੁੱਕੇ ਹਨ। ਆਪ ਦੇ ਨਿਬੰਧ, ਲੇਖ, ਕਵਿਤਾਵਾਂ ਦੇਸ਼-ਵਿਦੇਸ਼ ਦੀਆਂ ਅਖ਼ਬਾਰਾਂ, ਰਸਾਲਿਆਂ ਵਿਚ ਅਕਸਰ ਛਪਦੇ ਰਹਿੰਦੇ ਹਨ। ਆਪ ਨੂੰ ਅਨੇਕਾਂ ਅਦਬੀ ਤਨਜ਼ੀਮਾਂ ਤੇ ਸਿੱਖ ਸੰਸਥਾਵਾਂ ਨੇ ਸਨਮਾਨਿਤ ਕੀਤਾ ਹੈ।



**ਭੁਪਿੰਦਰ ਸਿੰਘ ਸੱਗੂ:** ਆਪ ਦਾ ਜਨਮ ਪਿੰਡ ਆਲੋਵਾਲ (ਨਕੋਦਰ) ਜ਼ਿਲ੍ਹਾ ਜਲੰਧਰ ਵਿਚ ਜੂਨ 1954 ਨੂੰ ਹੋਇਆ। ਪਰਵਾਸ ਧਾਰਨ: ਇੰਗਲੈਂਡ, 1978। ਕਿੱਤਾ: ਪਬਲਿਕ ਟਰਾਂਸਪੋਰਟ- ਵੁਲਵਰਹੈਂਪਟਨ। ਵਿਦਿਆ: ਬੀ.ਏ. ਭਾਗ-2, ਗੁਰੂ ਨਾਨਕ ਨੈਸ਼ਨਲ ਕਾਲਜ, ਨਕੋਦਰ (ਜ਼ਿਲ੍ਹਾ ਜਲੰਧਰ)। ਬਿਲਸਟਨ ਕਮਿਊਨਿਟੀ ਕਾਲਜ, ਵੁਲਵਰਹੈਂਪਟਨ ਯੂ.ਕੇ. ਤੋਂ: ਡਿਪਲੋਮਾ ਏਸ਼ੀਅਨ (ਪੰਜਾਬੀ) ਭਾਸ਼ਾਵਾਂ ਪੜ੍ਹਾਉਣ ਦਾ, ਬੀ.ਏ. (ਪੰਜਾਬੀ) ਭਾਸ਼ਾ, ਸਾਹਿਤ ਅਤੇ ਸਭਿਆਚਾਰ ਵਿਚ, ਐਮ.ਏ. (ਪੰਜਾਬੀ) ਭਾਗ-1।

**ਪ੍ਰਕਾਸ਼ਿਤ ਪੁਸਤਕਾਂ:** ਰਿਸ਼ਤਿਆਂ ਦਾ ਜੰਗਲ (ਕਵਿਤਾ) 1989, ਸੱਚ ਤੇ ਸੂਲੀ (ਕਵਿਤਾ) 1993, ਸਿਮਟੇ ਹੋਏ ਪਲ (ਕਵਿਤਾ) 1998, ਕਤਰਾ-ਕਤਰਾ ਨੂਰ (ਗ਼ਜ਼ਲ ਸੰਗ੍ਰਹਿ) 2002, ਫੁੱਲ ਬਣੇ ਅੰਗਿਆਰ (ਕਵਿਤਾ) 2006, ਨਿਰੰਜਨ ਸਿੰਘ ਨੂਰ ਸਿਮਰਤੀ ਗ੍ਰੰਥ (ਸੰਪਾਦਨਾ) 2009, ਉਸ ਨੇ ਕਿਹਾ (ਲੰਮੀ ਕਵਿਤਾ)।

ਮੈਂਬਰ ਪ੍ਰਗਤੀਸ਼ੀਲ ਲਿਖਾਰੀ ਸਭਾ, ਫਾਊਂਡਰ ਮੈਂਬਰ ਪੰਜਾਬੀ ਅਕੈਡਮੀ ਵੁਲਵਰਹੈਂਪਟਨ। ਇਸ ਸਮੇਂ ਆਪਣੇ ਪਰਿਵਾਰ ਨਾਲ ਵੁਲਵਰਹੈਂਪਟਨ, ਇੰਗਲੈਂਡ ਵਿਚ ਰਹਿ ਰਹੇ ਹਨ।



**ਸ਼ਿੰਗਾਰ ਸਿੰਘ ਸੰਧੂ:** ਜਨਮ 6 ਮਾਰਚ, 1944, ਵਿਦਿਆ ਐਮ.ਏ. ਪੰਜਾਬੀ, ਡਿਪਲੋਮਾ ਇਨ ਆਟੋਮੋਬਾਇਲ ਇੰਜੀਨੀਅਰਿੰਗ, ਸੇਵਾ-ਮੁਕਤ ਭਾਰਤੀ ਹਵਾਈ ਫੌਜ, ਪੰਜਾਬ ਐਜੂਕੇਸ਼ਨ ਡਿਪਾਰਟਮੈਂਟ। 'ਬਲਦਾ ਦੀਵਾ' ਪਲੇਠਾ ਕਾਵਿ ਸੰਗ੍ਰਹਿ (2013)। ਆਪ ਦੀਆਂ ਰਚਨਾਵਾਂ ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ ਤੇ ਪੰਜਾਬ ਗਾਰਡੀਅਨ, ਸਰੀ (ਕੈਨੇਡਾ) ਵਿਚ ਪ੍ਰਕਾਸ਼ਿਤ ਹੁੰਦੀਆਂ ਰਹੀਆਂ ਹਨ। ਆਪ ਪੰਜਾਬੀ ਅਦਬੀ ਸੰਗਤ ਲਿਟਰੇਰੀ ਸੁਸਾਇਟੀ, ਕੈਨੇਡਾ ਦੇ ਸਰਗਰਮ ਮੈਂਬਰ ਹਨ। ਇਸ ਸਮੇਂ ਆਪਣੇ ਪਰਿਵਾਰ ਨਾਲ ਸਰੀ, ਬ੍ਰਿਟਿਸ਼ ਕੋਲੰਬੀਆ, ਕੈਨੇਡਾ ਵਿਖੇ ਰਹਿ ਰਹੇ ਹਨ।



**ਬੇਅੰਤ ਕੌਰ:** ਜਨਮ 30 ਮਈ, 1983, ਵਿਦਿਆ: ਐਮ.ਏ. ਪੰਜਾਬੀ, ਐਮ.ਫਿਲ ਅਤੇ ਇਸ ਸਮੇਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਪੀ.ਐਚ.ਡੀ ਕਰ ਰਹੀ ਹੈ। ਆਪ ਦਾ ਤਿੰਨ ਸਾਲ ਦਾ ਸਹਾਇਕ ਪ੍ਰੋਫੈਸਰ ਦੇ ਤੌਰ 'ਤੇ ਅਨੁਭਵ ਗੁਰੂ ਹਰਿਕ੍ਰਿਸ਼ਨ ਗਰਲਜ਼ ਕਾਲਜ, ਫੱਲੇਵਾਲ, ਜ਼ਿਲ੍ਹਾ ਲੁਧਿਆਣਾ, ਇਸ ਸਮੇਂ ਵਿੱਦਿਆ ਸਾਗਰ ਗਰਲਜ਼ ਕਾਲਜ, ਧੂਰੀ ਵਿਖੇ ਪੰਜਾਬੀ ਦੇ ਲੈਕਚਰਾਰ ਦੀ ਸੇਵਾ ਕਰ ਰਹੇ ਹਨ। ਆਪ ਦਾ ਸਬੰਧ ਪੰਜਾਬ ਦੇ ਧੂਰੀ ਸ਼ਹਿਰ ਨਾਲ ਹੈ।



**ਜੀਵਨ ਸਿੰਘ ਰਾਮਪੁਰੀ:** ਆਪ ਦਾ ਜਨਮ ਪਿੰਡ ਰਾਮਪੁਰ, ਜ਼ਿਲ੍ਹਾ ਲੁਧਿਆਣਾ ਵਿਖੇ 14 ਜਨਵਰੀ, 1929 ਨੂੰ ਹੋਇਆ। ਵਿਦਿਆਰਥੀ ਵਜੋਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਇਲਾਹਾਬਾਦ, ਲੰਡਨ, ਯੂ.ਬੀ.ਸੀ. ਤੋਂ ਉਚ ਵਿਦਿਆ ਪ੍ਰਾਪਤ ਕਰਕੇ ਹੈੱਡ ਮਾਸਟਰ, ਪ੍ਰਿੰਸੀਪਲ, Director of Research, Director of Adult Education ਵਿਚ ਪੜ੍ਹਾਇਆ। ਰਾਮਪੁਰ ਨਗਰ ਵਿਚ ਪੈਦਾ ਹੋਣ ਕਾਰਨ ਸਾਹਿਤਕ ਗੁੜ੍ਹਤੀ ਵਿਰਸੇ ਵਿਚ ਮਿਲੀ। ਆਪ ਦੀਆਂ ਹੁਣ ਤਕ 30 ਦੇ ਕਰੀਬ ਪੁਸਤਕਾਂ ਪੰਜਾਬੀ, ਹਿੰਦੀ, ਉਰਦੂ, ਫ਼ਾਰਸੀ, ਅੰਗਰੇਜ਼ੀ ਵਿਚ ਛਪ ਚੁੱਕੀਆਂ ਹਨ। ਦੇਸ਼ ਵਿਦੇਸ਼ਾਂ ਵਿਚ ਆਪ ਨੂੰ ਅਨੇਕਾਂ ਮਾਣ-ਸਨਮਾਨ ਮਿਲੇ ਹਨ। ਸੱਤ ਸਮੁੰਦਰੋਂ ਪਾਰ ਸਰੀ, ਕੈਨੇਡਾ ਵਿਚ ਪੰਜਾਬੀ ਸਾਹਿਤ ਤੇ ਸਭਿਆਚਾਰ ਦੀ ਬੁਲੰਦੀ ਲਈ ਹਰ ਸਮੇਂ ਨਿੱਠ ਕੇ ਕੰਮ ਕਰਦੇ ਆ ਰਹੇ ਹਨ।



**ਡਾ. ਜਸਬੀਰ ਸਿੰਘ ਸਰਨਾ:** ਆਪ ਦਾ ਜਨਮ 2 ਜੁਲਾਈ, 1956 ਨੂੰ ਪਿੰਡ ਟਾਂਡਾ (ਤਹਿ. ਸਾਂਬਾ, ਜੰਮੂ) ਵਿਖੇ ਹੋਇਆ। ਵਿਦਿਆ: ਖ਼ਾਲਸਾ ਕਾਲਜ, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਅਤੇ ਪੀ.ਐਚ.ਡੀ., ਕੈਲੇਫੋਰਨੀਆ, ਯੂ.ਐਸ.ਏ. ਵਿਚ "ਜੰਮੂ-ਕਸ਼ਮੀਰ ਦੀ ਸਿੱਖ ਤਵਾਰੀਖ" ਦੇ ਵਿਸ਼ੇ 'ਤੇ। ਐਵਾਰਡ ਤੇ ਸਨਮਾਨ: ਚਾਰ ਸੋਨ ਤਗ਼ਮੇ, ਖ਼ਾਲਸਾ ਕਾਲਜ ਅੰਮ੍ਰਿਤਸਰ (1981-82) ਸਰਵਉੱਤਮ ਪੰਜਾਬੀ ਕਵੀ ਤੇ ਲੇਖਕ ਵਜੋਂ , ਜੰਮੂ-ਕਸ਼ਮੀਰ ਅਕੈਡਮੀ ਵਲੋਂ 1995-96 ਵਿਚ ਪਹਿਲਾ ਇਨਾਮ, ਭਾਸ਼ਾ ਵਿਭਾਗ ਪਟਿਆਲਾ ਵਲੋਂ 1998 ਵਿਚ ਭਾਈ ਕਾਨ੍ਹ ਸਿੰਘ ਨਾਭਾ ਐਵਾਰਡ, ਸੈਲਲੂਯਰ ਇੰਡੀਆ ਹਾਰਮੋਨੀ ਐਵਾਰਡ, ਨਵੀਂ ਦਿੱਲੀ (2000), ਜੰਮੂ-ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਵਲੋਂ ਡਾ. ਮੋਹਨ ਸਿੰਘ ਸੇਠੀ ਐਵਾਰਡ-2013। ਇਸ ਸਮੇਂ ਆਪ ਸ੍ਰੀ ਨਗਰ ਤੇ ਜੰਮੂ ਵਿਚ ਨਿਵਾਸ ਰਖਦੇ ਹਨ।



**ਚੰਨ ਜੰਡਿਆਲਵੀ** : ਨਾਮ- ਤਰਲੋਚਨ ਸਿੰਘ, ਕਲਮੀ ਨਾਂ-ਚੰਨ ਜੰਡਿਆਲਵੀ

ਆਪ ਦਾ ਜਨਮ 4 ਫਰਵਰੀ 1943 ਨੂੰ ਮਾਤਾ ਮਹਿੰਦਰ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ. ਪੂਰਨ ਸਿੰਘ ਦੇ ਘਰ ਪਿੰਡ ਜੰਡਿਆਲਾ ਮੰਜਕੀ (ਜਲੰਧਰ) ਵਿਖੇ ਹੋਇਆ। ਵਿਦਿਆ- ਮੈਟ੍ਰਿਕ, ਵਲਾਇਤ (ਇੰਗਲੈਂਡ) ਪ੍ਰਵੇਸ਼ : 13 ਅਪ੍ਰੈਲ 1968। ਆਪ ਪੰਜਾਬੀ ਵਿਚ ਧਾਰਮਿਕ, ਸਭਿਆਚਾਰਕ ਗੀਤਾਂ ਦੇ ਇਸ ਸਮੇਂ ਸ਼੍ਰੋਮਣੀ ਗੀਤਕਾਰ ਹਨ। ਪੰਜਾਬੀ ਗੀਤਾਂ ਦਾ ਮਾਣ ਤੇ ਪੰਜਾਬੀ ਗੀਤਾਂ ਦੀ ਸ਼ਾਨ ਚੰਨ ਜੰਡਿਆਲਵੀ ਹੁਣ ਤਕ 16 ਪੁਸਤਕਾਂ ਪਾਠਕਾਂ ਦੀ ਝੋਲੀ ਪਾ ਚੁੱਕੇ ਹਨ। ਆਪ ਦੇ ਮਕਬੂਲ ਗੀਤਾਂ ਵਿਚ ਕੁਝ ਇਸ ਤਰ੍ਹਾ ਹਨ:- 'ਮਧਾਣੀਆਂ ਹਾਏ ਓਏ ਮੇਰੇ ਡਾਹਢਿਆ ਰੱਬਾ', ਮੂੰਹ ਵਿਚ ਭਾਬੀ ਦੇ ਨਣਦ ਬੁਰਕੀਆਂ ਪਾਵੇ, ਮਾਵਾਂ ਠੰਡੀਆਂ ਛਾਵਾਂ, ਪਿੱਪਲੀ 'ਤੇ ਪੀਂਘ ਝੂਟਦੀ, ਨੱਚਾਂ ਮੈਂ ਲੁਧਿਆਣੇ ਮੇਰੀ ਧਮਕ ਜਲੰਧਰ ਪੈਂਦੀ" ਆਦਿ। ਆਪ ਨੂੰ ਵੱਡੀ ਪੱਧਰ 'ਤੇ ਦੇਸ਼ ਵਿਦੇਸ਼ਾਂ ਤੋਂ ਮਾਣ ਸਨਮਾਨ ਤੇ ਐਵਾਰਡ ਮਿਲ ਚੁੱਕੇ ਹਨ। ਜਿਨ੍ਹਾਂ ਵਿਚੋਂ ਕੁਝ ਇਕ ਇਸ ਤਰ੍ਹਾਂ ਹਨ- ਦੇਸ ਪਰਦੇਸ ਯੂ.ਕੇ. ਵਲੋਂ ਟੀ.ਐਸ. ਪੁਰੇਵਾਲ ਮੈਮੋਰੀਅਲ ਐਵਾਰਡ 1996, ਪੰਜਾਬ ਸਾਹਿਤ ਸਭਾ ਵੁਲਵਰਹੈਪਟਨ ਵੱਲੋਂ ਸਨਮਾਨ 1996, ਵਰਲਡ ਸਿੱਖ ਰਾਈਟਰਜ਼ ਯੂ.ਕੇ. ਵੱਲੋਂ ਸਨਮਾਨ 2004, ਸਪੈਸ਼ਲ ਅਵਾਰਡ ਪੰਜਾਬ ਟਾਈਮਜ਼ ਇੰਟਰਨੈਸ਼ਨਲ ਯੂ.ਕੇ. 2000, ਕੌਂਸਲ ਆਫ ਗੁਰਦੁਆਰਾ ਸਾਊਥ ਹੈਪਟਨ ਵੱਲੋਂ ਸਨਮਾਨ1999। ਇਸ ਸਮੇਂ ਆਪ ਬਰਤਾਨੀਆ ਦੇ ਵੁਲਵਰਹੈਪਟਨ ਵਿਚ ਰਹਿ ਰਹੇ ਹਨ।

**ਅਫ਼ਰੋਜ਼ ਅੰਮ੍ਰਿਤ** : ਅੰਮ੍ਰਿਤਬੀਰ ਸਿੰਘ ਦਾ ਕਲਮੀ ਨਾਂ ਅਫ਼ਰੋਜ਼ ਅੰਮ੍ਰਿਤ ਹੈ, ਜਿਨ੍ਹਾਂ ਦਾ ਜਨਮ 5 ਜੂਨ, 1993 ਨੂੰ ਮਾਤਾ ਰਵਿੰਦਰ ਕੌਰ ਦੀ ਕੁੱਖੋਂ ਪਿਤਾ ਸ. ਗੁਰਿੰਦਰ ਸਿੰਘ ਦੇ ਘਰ, ਸ੍ਰੀ ਮੁਕਤਸਰ ਸਾਹਿਬ ਵਿਖੇ ਹੋਇਆ। ਵਿਦਿਆ- ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਬੀ.ਏ. ਇਨ ਜਰਨਲਿਜ਼ਮ, ਮਾਸ ਕਾਮ. ਅਤੇ ਮੀਡੀਆ ਟੈਕਨਾਲੌਜੀ ਕਰ ਰਹੇ ਹਨ। ਕਵਿਤਾ ਦੀ ਮੱਸ ਰੱਖਦੇ ਹਨ। ਆਪ ਦਾ ਪਲੇਠਾ ਕਾਵਿ ਸੰਗ੍ਰਹਿ 'ਸ਼ਬਦ ਸ਼ਹਾਦਤ' ਪਾਠਕਾਂ ਦੀ ਝੋਲੀ ਪੈ ਚੁੱਕਾ ਹੈ।



**ਅਨਮੋਲ ਕੌਰ** : ਆਪ ਮੁਢਲੇ ਤੌਰ ਤੇ ਇਕ ਕਹਾਣੀਕਾਰ ਹਨ। ਇਨ੍ਹਾਂ ਦੇ ਦੋ ਕਹਾਣੀ ਸੰਗ੍ਰਹਿ ਪਾਠਕਾਂ ਦੀ ਝੋਲੀ ਪੈ ਚੁੱਕੇ ਹਨ। ਆਪ ਦੀਆਂ ਰਚਨਾਵਾਂ ਦੇਸ਼ ਵਿਦੇਸ਼ ਦੀਆਂ ਅਖਬਾਰਾਂ ਤੇ ਰਸਾਲਿਆਂ ਵਿਚ ਪ੍ਰਕਾਸ਼ਿਤ ਹੁੰਦੀਆਂ ਰਹਿੰਦੀਆਂ ਹਨ। ਥੀਏਟਰ ਵਿਚ ਵੀ ਮੱਸ ਰੱਖਦੇ ਹਨ। ਸਿੱਖ ਸੋਚ ਨੂੰ ਪੂਰਨ ਤੌਰ ਤੇ ਸਮਰਪਿਤ ਹਨ। ਹੁਣ ਕਵਿਤਾ ਵੱਲ ਰੁਖ ਕੀਤਾ ਹੈ। ਆਪ ਇਸ ਸਮੇਂ ਬ੍ਰਿਟਿਸ਼ ਕੋਲੰਬੀਆ ਕੈਨੇਡਾ ਦੇ ਰਿਚਮੰਡ ਸ਼ਹਿਰ ਦੇ ਵਾਸੀ ਹਨ। ਆਪ ਦਾ ਪਿਛੋਕੜ ਦੁਆਬੇ ਦਾ ਹੈ।



**ਪਰਦੀਪ ਸਿੰਘ ਬਾਸੀ** : ਆਪ ਦਾ ਜਨਮ ਜਨਵਰੀ 1959 ਨੂੰ ਚੀਮਾ ਖੁਰਦ (ਨੂਰ ਮਹਿਲ) ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਭਾਈ ਸਤਵੰਤ ਸਿੰਘ ਬਾਸੀ ਦੇ ਪੋਤਰੇ ਹਨ, ਜਿਨ੍ਹਾਂ ਦਾ ਸਮੁੱਚਾ ਜੀਵਨ ਪੰਥ ਨੂੰ ਸਮਰਪਿਤ ਹੋਣ ਕਰਕੇ ਹਰ ਮੋਰਚੇ 'ਚ ਜੇਲ੍ਹਾ ਕੱਟੀਆਂ। ਗਦਰ ਲਹਿਰ ਤੋਂ ਲੈ ਕੇ 84 ਦੇ ਸੰਘਰਸ਼ ਤੋਂ ਬਾਅਦ ਵੀ ਸਮੁੱਚਾ ਜੀਵਨ ਪੰਥ ਦੇ ਲੇਖੇ ਲਾਇਆ। ਆਪ ਨੇ ਵਿਦਿਆ ਜੰਡਿਆਲਾ ਕਾਲਜ ਤੋਂ ਲਈ ਹੈ। 1979 ਵਿਚ ਇੰਗਲੈਂਡ ਲਈ ਪ੍ਰਵਾਸ ਧਾਰਨ ਕਰ ਲਿਆ। ਇਸ ਸਮੇਂ ਆਪ ਵੁਲਵਰਹੈਪਟਨ ਵਿਖੇ ਟਰਾਂਸਪੋਰਟ ਕੰਪਨੀ ਵਿਚ ਕੰਮ ਕਰਦੇ ਹਨ।



**ਗਿਆਨੀ ਨਾਹਰ ਸਿੰਘ ਗੁੱਜਰਵਾਲ** : ਆਪ ਦਾ ਜਨਮ 5 ਸਤੰਬਰ 1892 ਈਸਵੀ ਨੂੰ ਪਿਤਾ ਠਾਕਰ ਸਿੰਘ ਦੇ ਘਰ ਹੋਇਆ। ਪ੍ਰਾਇਮਰੀ ਗੁੱਜਰਵਾਲ ਤੋਂ ਕੀਤੀ। ਸੰਨ 1908 ਵਿਚ ਮਾਲਵਾ ਖਾਲਸਾ ਸਕੂਲ ਵਿਚ ਦਾਖਲ ਹੋ ਗਏ। ਇਸੇ ਸਕੂਲ ਦੀ ਭੁਝੰਗੀ ਸਭਾ ਦੇ ਜਨਰਲ ਸਕੱਤਰ ਹੁੰਦਿਆਂ ਆਪ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਸੰਗਤ ਵਿਚ ਆ ਗਏ। ਫਿਰੋਜ਼ਪੁਰ ਛਾਉਣੀ ਗਦਰ ਕੇਸ ਵਿਚ ਆਪ ਨੂੰ ਗ੍ਰਿਫਤਾਰ ਕੀਤਾ ਗਿਆ। 30 ਮਾਰਚ 1916 ਨੂੰ ਸਾਥੀਆਂ ਸਮੇਤ ਉਮਰ ਕੈਦ ਹੋ ਗਈ। 15 ਅਪ੍ਰੈਲ 1919 ਨੂੰ ਰਿਹਾਅ ਹੋਣ ਮਗਰੋਂ ਪਿੰਡ ਗੁਜਰਵਾਲ ਆ ਗਏ। 1920 ਵਿਚ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਅਕਤੂਬਰ 1920 ਤੋਂ ਲੈ ਕੇ ਦਸੰਬਰ 1924 ਤਕ ਕੁਰਾਲੀ ਖਾਲਸਾ ਹਾਈ ਸਕੂਲ ਵਿਚ ਪੰਜਾਬੀ ਟੀਚਰ ਦੀ ਨੌਕਰੀ ਕੀਤੀ। ਗਿਆਨੀ ਜੀ ਆਪਣੇ ਸਮੇਂ ਦੇ ਨਾਮਵਰ ਵਿਦਵਾਨ, ਸਫਲ ਅਧਿਆਪਕ ਤੇ ਪੰਜ ਅਖਬਾਰਾਂ ਦੇ ਐਡੀਟਰ ਰਹੇ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਨਿਕਟਵਰਤੀ ਹੋਣ ਦਾ ਮਾਣ ਹਾਸਲ ਹੈ। ਪੁਸਤਕ 'ਜੇਲ੍ਹ ਚਿੱਠੀਆਂ' ਜੋ ਚਿੱਠੀਆਂ ਭਾਈ ਸਾਹਿਬ ਨੇ ਆਪ ਨੂੰ ਲਿਖੀਆਂ ਨੂੰ ਅੰਕਿਤ ਕਰਨ ਤੇ ਹੋਰ 40 ਦੇ ਕਰੀਬ ਭਾਈ ਸਾਹਿਬ ਰਚਿਤ ਪੁਸਤਕਾਂ ਦੇ ਲਿਖਵਾਉਣ ਤੇ ਪ੍ਰਕਾਸ਼ਿਤ ਕਰਨ ਦਾ ਸਿਹਰਾ ਵੀ ਆਪ ਸਿਰ ਹੈ। ਆਪ ਵਲੋਂ ਲਿਖੀਆਂ

ਪੁਸਤਕਾਂ ਵਿਚੋਂ 'ਆਜ਼ਾਦੀ ਦੀਆਂ ਲਹਿਰਾਂ' ਬਹੁਤ ਮਕਬੂਲ ਹੋਈ ਹੈ। ਪੰਜਾ ਸਾਹਿਬ ਦਾ ਇਤਿਹਾਸ, ਗੁਰਮੁਖ ਬਾਬੇ, ਆਜ਼ਾਦੀ ਦੇ ਮੋਢੀ, ਚੋਹਾਂ ਯੁੱਗਾਂ ਦਾ ਨਿਬੇੜਾ ਤੇ ਮੁਕਤਸਰ ਦਾ ਇਤਿਹਾਸ ਆਪ ਦੀਆਂ ਚੋਣਵੀਆਂ ਪੁਸਤਕਾਂ ਹਨ। ਆਪ ਸਿੱਖ ਲੀਗ ਦੇ ਵੀ ਆਗੂਆਂ ਵਿਚੋਂ ਸਨ। ਆਪ 24 ਅਕਤੂਬਰ 1972 ਨੂੰ ਸੀ.ਐਮ.ਸੀ. ਹਸਪਤਾਲ ਲੁਧਿਆਣਾ ਵਿਖੇ ਪਰਲੋਕ ਸਿਧਾਰ ਗਏ।



**ਸੁਖਵਿੰਦਰ ਕੌਰ :** ਆਪ ਦੀ ਪਹਿਚਾਣ ਇਕ ਚੰਗੇ ਕਵੀ ਵਜੋਂ ਹੋਈ ਹੈ। ਹੁਣ ਤਕ ਪੰਜ ਕਾਵਿ-ਸੰਗ੍ਰਹਿ ਪਾਠਕਾਂ ਦੀ ਝੋਲੀ ਪਾ ਚੁਕੇ ਹਨ। ਜਿਨ੍ਹਾਂ ਵਿਚੋਂ "ਮੈਂ ਕੋਇਲ ਤੇਰੇ ਬਾਗਾਂ ਦੀ", "ਰਾਤੀਂ ਚੜ੍ਹਿਆ ਸੂਰਜ", "ਸਦੀਵੀ ਅਕਸ", "ਬਿਰਤੀ", "ਕੈਦ ਹਵਾ", "ਬਲੁ ਹੋਆ ਬੰਧਨ ਛੁਟੇ" ਸਿੱਖ ਔਰਤਾਂ ਬਾਰੇ ਕਿਤਾਬਚਾ ਛੱਪ ਚੁਕਾ ਹੈ। ਗਲੋਬਲ ਟਾਈਮਜ਼ (ਪੰਜਾਬੀ ਸੈਕਸ਼ਨ ਦੇ ਸੰਪਾਦਕ 1984)।

ਸਰਬਤ ਦਾ ਭਲਾ ਮੈਗਜੀਨ (ਸੰਪਾਦਕ 1999 ਤੋਂ ਹੁਣ ਤਕ)।

ਵਰਤਮਾਨ ਵਿਚ ਡਾਇਰੈਕਟਰ ਲੋਕ-ਲਿਖਾਰੀ ਸਭਾ ਕੈਨੇਡਾ (ਰਜਿ.), ਡਾਇਰੈਕਟਰ ਗੁਰਦੁਆਰਾ ਫਾਊਂਡੇਸ਼ਨ ਕੈਨੇਡਾ (ਰਜਿ.) ਦੀ ਸੇਵਾ ਕਰ ਰਹੇ ਹਨ। ਕਿੱਤੇ ਵਜੋਂ ਸਰੀ ਬ੍ਰਿਟਿਸ਼ ਕੋਲੰਬੀਆ ਕੈਨੇਡਾ ਵਿਚ ਐਕਾਊਂਟਿੰਗ ਤੇ ਇਨਕਮ ਟੈਕਸ ਦਾ ਕੰਮ ਕਰ ਰਹੇ ਹਨ।

ਨੋਟ : ਪੁਸਤਕ ਵਿਚ ਸ਼ਾਮਲ ਸਮੂਹ ਕਵੀਆਂ ਨੂੰ ਆਪਣਾ ਜੀਵਨ-ਬਿਉਰਾ ਫੋਟੋ ਨਾਲ ਭੇਜਣ ਲਈ ਬੇਨਤੀਆਂ ਕੀਤੀਆਂ ਸਨ। ਪਰ, ਕਈ ਕਵੀ ਜਨਾਂ ਨੇ ਸਾਡੀ ਬੇਨਤੀ ਵੱਲ ਕੋਈ ਧਿਆਨ ਨਹੀਂ ਦਿੱਤਾ ਜਿਸ ਕਾਰਨ ਅਸੀਂ ਉਨ੍ਹਾਂ ਦਾ ਵੇਰਵਾ ਛਾਪਣ ਦੇ ਅਸਮਰਥ ਰਹੇ ਹਾਂ।

ਸੰਪਾਦਕ

With best compliments,
on the occasion of the first centenary of the Ghadar Movement,
from :



**Bhai Sahib Randhir Singh Trust UK**

[illegible]

**ਹਰਿਦਰਸ਼ਨ ਮੈਮੋਰੀਅਲ ਇਟਰਨੈਸ਼ਨਲ ਟਰੱਸਟ, ਕੈਨੇਡਾ**

**# 5858 - 138 Street, Surrey, B.C., V 3X 3P3 (Canada)**

ਵੱਲੋਂ

ਪੰਜਾਬੀ ਆਲਮੀ ਜਗਤ
ਨੂੰ

ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ
ਤੇ
ਦਿਲ ਦੀਆਂ ਗਹਿਰਾਈਆਂ 'ਚੋਂ ਸ਼ੁਭ ਇੱਛਾਵਾਂ



ਸ੍ਰ. ਜੈਤੇਗ ਸਿੰਘ ਅਨੰਤ ਜੀ ਗੁਣੀ ਜਨ ਹੁੰਦਿਆਂ ਹੋਇਆਂ ਗੁਣੀ ਜਨਾਂ ਦੇ ਕਦਰਦਾਨ ਵੀ ਹਨ। ਪੰਜਾਬੀ ਤੇ ਪੰਜਾਬੀਅਤ ਦੀ ਝਲਕ, ਕੁਝ ਨਵਾਂ ਕਰੀ ਜਾਣ ਦਾ ਉਤਾਵਲਾਪਨ ਆਪ ਦੀ ਸ਼ਖ਼ਸੀਅਤ ਦਾ ਮੀਰੀ ਗੁਣ ਹੈ। ਸੌ ਤਾਲਿਆਂ ਦੀ ਇੱਕੋ ਚਾਬੀ-ਨਾਮਵਰ ਫੋਟੋ ਕਲਾਕਾਰ, ਸੁਲਝਿਆ ਪੱਤਰਕਾਰ, ਸਫਲ ਸੰਪਾਦਕ, ਤਿਰਛੀ ਨਜ਼ਰ ਵਾਲਾ ਕਾਲਮ ਨਵੀਸ, ਸਮਰਪਿਤ ਲੇਖਕ, ਆਸ਼ਾਵਾਦੀ ਗੋਸ਼ਟੀਕਾਰ ਤੇ ਸਿੱਖੀ ਦੀਆਂ ਕਦਰਾਂ-ਕੀਮਤਾਂ ਦਾ ਸੱਚਾ ਪਹਿਰੇਦਾਰ ਹੈ- ਜੈਤੇਗ ਸਿੰਘ ਅਨੰਤ।

ਵਿਉਂਤਬੰਦੀ ਦੀ ਮੁਹਾਰਤ ਤੇ ਛਿਪੀਆਂ ਹੋਈਆਂ ਕਲਾ ਕਿਰਤਾਂ ਨੂੰ ਸ਼ਿੰਗਾਰ ਸੰਵਾਰ ਕੇ ਪਰੋਸਣ 'ਚ ਨਿਪੁੰਨਤਾ ਆਪ ਨੂੰ ਪ੍ਰਭੂ ਵੱਲੋਂ ਮਿਲਿਆ ਵਰਦਾਨ ਜਾਂ ਬਖਸ਼ਿਸ਼ ਹੈ। ਇਸ ਧਰਤੀ ਦੇ ਲੋਕਾਂ ਦੀ ਧਾਰਨਾ ਵੀ ਹੈ ਅਤੇ ਹਕੀਕਤ ਵੀ ਇਹੋ ਹੈ ਕਿ ਉੱਚੇ ਰੁੱਖ ਦੀਆਂ ਜੜ੍ਹਾਂ ਡੂੰਘੀਆਂ ਹੁੰਦੀਆਂ ਹਨ ਜਾਂ ਜਿਹਨਾਂ ਦੀਆਂ ਜੜ੍ਹਾਂ ਡੂੰਘੀਆਂ ਹੁੰਦੀਆਂ ਹਨ, ਉਹੀ ਰੁੱਖ ਉੱਚੇ ਹੁੰਦੇ ਹਨ।

ਅਨੰਤ ਜੀ ਆਪਣੇ ਤਖ਼ੱਲਸ ਵਾਂਗ ਬੇਅੰਤਤਾ ਵਾਲਾ ਕੱਦ ਬੁੱਤ ਰੱਖਦੇ ਹਨ ਜੋ ਆਪ ਵਲੋਂ ਹੁਣ ਤੱਕ ਕੀਤੇ ਕਾਰਜ ਤੋਂ ਜਾਣਿਆ ਮਾਣਿਆ ਜਾ ਸਕਦਾ ਹੈ। ਵਿਰਸੇ ਤੇ ਵਿਰਾਸਤ ਦਾ ਮਾਣ ਆਦਿ ਸੂਖਮ ਭਾਵਨਾਵਾਂ ਦਾ ਇਜ਼ਹਾਰ ਆਪ ਦੀਆਂ ਰਚਨਾਵਾਂ ਚੋਂ ਅਨੁਭਵ ਕੀਤਾ ਜਾ ਸਕਦਾ ਹੈ। ਸੱਤ ਸਮੁੰਦਰੋਂ ਪਾਰ ਜਾ ਕੇ ਵੀ ਆਰ ਤੇ ਪਾਰ ਦੇ ਫਾਸਲੇ ਨੂੰ ਬੋਝ ਨਹੀਂ ਬਣਨ ਦਿੱਤਾ ਸਗੋਂ ਆਪਣੀ ਕਰਮਸ਼ੀਲਤਾ ਨਾਲ ਲੇਖਕਾਂ/ਪਾਠਕਾਂ ਨਾਲ ਏਨਾ ਪੀਡਾ ਰਾਬਤਾ ਬਣਾਇਆ ਜੋ ਅਨੰਤ ਜੀ ਦਾ ਸ਼ਲਾਘਾਯੋਗ ਉਪਰਾਲਾ, ਮਿਲਾਪੜਾ ਸੁਭਾਅ ਤੇ ਦੂਰ ਅੰਦੇਸ਼ੀ ਦਾ ਪ੍ਰਗਟ ਰੂਪ ਹੈ। ਵਧਦੀ ਉਮਰ ਦੇ ਤਕਾਜ਼ੇ ਨਾਲ ਆਪਣੇ ਉਲੀਕੇ ਨਿਸ਼ਾਨਿਆਂ ਪ੍ਰਤੀ ਹੋਰ ਵਧੇਰੇ ਸਮਰਪਣ ਦੀ ਰੁਚੀ ਤੇ ਕਾਰਜਸ਼ੀਲਤਾ ਦਾ ਗੁਣ ਸਾਡੇ ਸਭਨਾਂ ਲਈ ਉੱਤਮ ਮਿਸਾਲ ਹੈ। ਇਹਨਾਂ ਦੀ ਹਿੰਮਤ, ਉਮਾਹ, ਚਾਅ ਤੇ ਹੁਲਾਸ ਨੂੰ ਦਾਦ ਦੇਣੀ ਬਣਦੀ ਹੈ। ਸਮੇਂ ਨਾਲ ਸੁਰ ਮਿਲਾਉਣੀ ਇਹਨਾਂ ਪਾਸ ਕਲਾ ਹੈ। ਸਿਰਦਾਰ ਕਪੂਰ ਸਿੰਘ ਜੀ, ਕਵੀ ਦਾਮਨ ਦੇ ਸਾਹਿਤ ਦੀ ਸੰਪਾਦਨਾ, ਭਾਈ ਸਾਹਿਬ ਰਣਧੀਰ ਸਿੰਘ ਜੀ ਸਿਮਰਤੀ ਗ੍ਰੰਥ ਤੇ ਗ਼ਦਰੀ ਯੋਧੇ ਆਦਿ ਪ੍ਰਕਾਸ਼ਤ ਪੁਸਤਕਾਂ ਵਿਸ਼ੇਸ਼ ਵਕਤ ਦੇ ਅਹਿਮ ਕਾਰਜ ਹਨ। ਸਾਡੀ ਕਾਮਨਾ ਹੈ ਕਿ ਸਤਿਗੁਰੂ ਅਨੰਤ ਜੀ ਨੂੰ ਅਨੰਤ ਰਹਿਮਤਾਂ ਨਾਲ ਇਸੇ ਤਰ੍ਹਾਂ ਨਿਵਾਜਦੇ ਰਹਿਣ ਤਾਂ ਕਿ ਇਹਨਾਂ ਦੇ ਤਜਰਬੇ ਦੀ ਅਨੰਤਤਾ 'ਚੋਂ ਅਨੰਤ ਕਾਰਜ ਸੰਪੂਰਨ ਹੋਣ ਅਤੇ ਅਸੀਂ ਅਨੰਤ ਪਾਠਕ ਇਹਨਾਂ ਦੀ ਅਨੰਤ ਖੋਜ ਤੇ ਗਿਆਨ ਦਾ ਅਨੰਤ ਲੁਤਫ਼ ਲੈ ਸਕੀਏ।

ਮਾਰਚ 2014

ਡਾ. ਇੰਦਰਜੀਤ ਸਿੰਘ ਗੋਗੋਆਣੀ
ਖ਼ਾਲਸਾ ਕਾਲਜ, ਅੰਮ੍ਰਿਤਸਰ

Forever Learning
ISBN 978-93-5068-747-5
9 789350 687475
www.unistarbooks.com
₹ 125/- $ 10 US, Canada, £ 5 Britan